ਅੰਕ 5-8

# ਤਰਕਸ਼ੀਲ ਸੁਸਾਇਟੀ ਪੰਜਾਬ

ਦਾ ਤਰਜਮਾਨ





- ਸਾਂਈ ਬਾਬੇ ਦਾ ਟਰਿਕ ਫੜਿਆ
- ਬੱਚੇ ਤੇ ਮਾਪਿਆਂ ਵਿਚਲੀ ਖਹਿਬੜ
- ਧਰਮ ਤੇ ਮਨੁੱਖ
- ਮੈਂ ਜੀਸਸ ਵਾਂਗ ਟਰਿਕ ਕਰਦਾ ਹਾਂ
- ਧਰਮ ਦੇ ਨਾਂ 'ਤੇ
- ਹੱਡ ਬੀਤੀਆਂ-ਜੱਗ ਬੀਤੀਆਂ
- ਕੇਸ ਰਿਪੋਰਟ
- ਖਬਰ ਹੈ ਕਿ......
- ਸਰਗਰਮੀਆਂ



ਜਨਵਰੀ-ਫਰਵਰੀ '97

5/-


ਕਿਸੇ ਫੁੱਲ ਜਾਂ ਤਿੱਤਲੀ ਨੂੰ ਹੀ ਦਿੱਖ ਤੋਂ ਪਰਖੋ, ਵਿਅਕਤੀ ਨੂੰ ਨਹੀਂ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਨਵਾਂ ਵਰ੍ਹਾ ?

ਸੁਖਦੇਵ ਸ਼ਹਿਣਾ

ਮੈਨੂੰ ਤੇਰੇ ਆਉਣ ਦਾ ਅਫਸੋਸ ਤਾਂ ਨਹੀਂ
ਪਰ ਖੁਸ਼ ਵੀ ਕਿਵੇਂ ਹੋਵਾਂ
ਪਿਛਲੇ ਵਰ੍ਹੇ ਦੇ ਜਖਮ, ਅੱਲ੍ਹੇ ਨੇ
ਮੈਂ ਇਨ੍ਹਾਂ ਜਖਮਾਂ ਦਾ ਵਰਨਣ ਕਰਕੇ
ਵਲੂੰਧਰੇ ਹਿਰਦਿਆਂ ਨੂੰ, ਸੱਜਰੇ ਕਰਨ ਦੀ ਗੁਸਤਾਖੀ ਨਹੀਂ ਕਰਾਗਾ
ਹੁਣ ਮੈਂ ਉਨ੍ਹਾਂ ਰਸਮੀ ਮੁਬਾਰਕਾਂ
ਦੇਣ ਵਾਲਿਆਂ ਨੂੰ ਪੁੱਛਦਾ ਹਾਂ
ਕੀ ਇਹ ਵਰ੍ਹਾ ਕੁਝ ਨਵਾਂ ਲਿਆਏਗਾ
ਜਾਂ ਪਿਛਲਾ ਵਰਕਾ ਹੀ ਦੁਹਰਾਏਗਾ
ਕੀ ਇਹ ਵਰ੍ਹਾ, ਗਰੀਬੀ ਖਤਮ ਕਰੇਗਾ ?
ਮਹਿੰਗਾਈ ਰੋਕ ਸਕੇਗਾ ?
ਗੋਲੀਆਂ ਦੀ ਠਾਹ ! ਠਾਹ ਬੰਦ ਕਰ ਸਕੇਗਾ ?
ਕੀ ਇਹ ਉਸ ਬੁੱਢੀ ਮਾਂ ਦਾ
ਬੰਨਿਆਂ ਤੋਂ ਘਾਹ ਖਤਣ ਦਾ ਪੰਧ
ਖਤਮ ਕਰ ਸਕੇਗਾ
ਕੀ ਇਹ ਵਰ੍ਹਾ ?
ਹੱਥਾਂ ਵਿੱਚ ਕਾਗਜੀ ਡਿਗਰੀਆਂ ਲਈ, ਬੇਕਾਰਾਂ ਦੀ ਕਤਾਰ ਨੂੰ
ਛੋਟੀ ਕਰ ਸਕੇਗਾ
ਕੀ ਇਹ ਵਰ੍ਹਾ ? ਉਹਨਾਂ ਵੇਹੜਿਆਂ 'ਚ
ਰੌਣਕਾਂ ਪਰਤਾ ਸਕੇਗਾ ।
ਜਿਥੇ ਚੰਦਰੀ ਸਿਆਸਿਤ ਨੇ, ਸੱਥਰ ਵਿਛਾ ਦਿੱਤੇ ਨੇ
ਘਰ ਖਾਲੀ ਕਰ ਦਿੱਤੇ ਨੇ
ਇਹ ਸਵਾਲ ਮੇਰਾ ਹੀ ਨਹੀਂ
ਉਨ੍ਹਾਂ ਅਣਗਿਣਤ ਲੋਕਾਂ ਦਾ ਏ
ਜਿਹੜੇ ਮਹਿਲਾਂ 'ਚ ਨਹੀਂ, ਜਲ ਰਹੇ ਪੰਜਾਬ ਦੇ
ਪਿੰਡਾਂ 'ਚ ਜਿੰਦਗੀ ਗੁਜਾਰ ਰਹੇ ਨੇ
ਐ ਨਵੇਂ ਵਰ੍ਹੇ
ਮੈਨੂੰ ਤੇਰੇ ਆਉਣ ਦਾ ਅਫਸੋਸ ਤਾਂ ਨਹੀ
ਪਰ, ਖੁਸ਼ ਵੀ ਕਿਵੇਂ ਹੋਵਾਂ ?
ਪਿਛਲੇ ਵਰ੍ਹੇ ਦੇ ਜਖਮ, ਅਜੇ ਅੱਲ੍ਹੇ ਨੇ ।

—●—

## ਉਲਾਂਭਾ

ਮਹੇ

ਜਦ ਬੰਦਾਂ ਆਪਣੇ ਬੋਲ
ਪੁਗਾ ਨਹੀਂ ਸਕਦਾ
ਕਹਿਣੀ ਤੇ ਕਰਨੀ ਦਾ ਪਾੜਾ
ਮਿਟਾ ਨਹੀਂ ਸਕਦਾ
ਆਪਣੀ ਸੰਭਾਵਨਾ ਸਕਾਰਨ ਲਈ
ਨਵੇਂ ਪੂਰਨੇ ਪਾ ਨਹੀਂ ਸਕਦਾ
ਤਾਂ ਉਲਾਂਭਿਆਂ ਦੇ ਸ਼ੋਰ 'ਚ
ਡੂੰਘਾ ਲਹਿ ਜਾਂਦਾ ਹੈ ।
ਉਲਾਂਭਾ !
ਕੁਝ ਨਾ ਕਰ ਸਕਣ ਦੀ
ਅਪਾਹਜ ਸੋਚ ਦੇ ਵਲੂੰਧਰੇ
ਚੇਹਰੇ ਜੇਹਾ ਹੁੰਦਾ ਹੈ ।
ਉਲਾਂਭਾ ।
ਕਾਇਰ ਬੰਦੇ ਦਾ
ਸਵੈ-ਰੱਖਿਆ ਲਈ ਵਰਤਿਆ
ਆਖਰੀ ਹਥਿਆਰ ਹੁੰਦਾ ਹੈ ।
ਉਲਾਂਭਾ !
ਠੰਡੀ ਛਾਂ ਤੋਂ ਸੱਖਣੇ
ਨਿਪੱਤਰੇ ਰੁੱਖਾਂ ਜੇਹਾ ਹੁੰਦਾ ਹੈ ।
ਉਲਾਂਭਾ ।
ਬਾਂਝ ਔਰਤ ਦੇ ਇਕੱਲਤਾ ਮਾਰੇ
ਕੀਰਨੇ ਜੇਹਾ ਹੁੰਦਾ ਹੈ ।
ਜੋ ਕੱਖੋਂ ਹੌਲੇ ਹੁੰਦੇ ਨੇ
ਓਹੀਓ ਜ਼ਿੰਦਗੀ ਨੂੰ ਉਲਾਂਭੇ ਦੇਂਦੇ ਨੇ ।
ਜੋ ਜ਼ਿੰਦਗੀ ਦਾ ਭਰੋਸਾ ਨਾ ਜਿੱਤ ਸਕੇ
ਉਹ ਤੂਹਾਠੀ ਪੱਖੋਂ ਕੰਗਲੇ ਹੁੰਦੇ ਨੇ ।
ਜੋ ਖੁਦ ਨਾਲ ਈਮਾਨਦਾਰ ਨਾ ਰਹਿ ਸਕੇ
ਉਹ ਤਮਾਮ ਉਮਰ ਉਲਾਂਭਿਆਂ ਲੇਖੇ ਲਾਂਉਦੇ ਨੇ ।
ਆਪਣੇ ਅੰਦਰਲਾ ਖਾਲੀਪਨ ਹੀ
ਉਲਾਂਭਿਆਂ ਦਾ ਜਨਮ-ਦਾਤਾ ਹੁੰਦਾ ਹੈ ।
ਸਹੀ ਨਿਸ਼ਾਨੇ ਵਲ ਸੇਧਤ ਸਾਰਥਕ ਰੁਝੇਵਾਂ ਹੀ
ਉਲਾਂਭਿਆਂ ਮਾਰੀ ਜੂਨ ਦਾ ਮੁਕਤੀਦਾਤਾ ਹੁੰਦਾ ਹੈ ।
ਕੀ ਜ਼ਿੰਦਗੀ ਸੰਵਾਰਨ 'ਚ ਮਸਰੂਫ ਲੋਕਾਂ ਨੂੰ ਕਦੇ
ਉਲਾਂਭੇ ਦੇਂਦਿਆ ਵੇਖਿਆ-ਸੁਣਿਆ ਹੈ ਤੁਸੀਂ ? !

—●—


# ਤਰਕਸ਼ੀਲ

ਸੰਪਾਦਕ :
**ਬਲਵਿੰਦਰ ਬਰਨਾਲਾ**

ਸੰਪਾਦਕੀ ਬੋਰਡ :
**ਰਾਜਪਾਲ ਸਿੰਘ**
**ਅਵਤਾਰ ਗੋਂਦਾਰਾ**
**ਰਣਧੀਰ ਗਿੱਲਪੱਤੀ**
**ਰਾਮ ਸਵਰਨ ਸਿੰਘ**

ਪ੍ਰਬੰਧਕ :
**ਰਾਜਿੰਦਰ ਸਿੰਘ ਭਦੌੜ,**
ਚਰਨਜੀਤ ਸਿੰਘ ਪਟਵਾਰੀ,
ਮੁਹੱਲਾ ਬੁੱਟਰਾਂ ਦਾ
ਭਦੌੜ (ਸੰਗਰੂਰ)

ਰਚਨਾਵਾਂ ਭੇਜਣ ਲਈ ਪਤਾ :
ਸੰਪਾਦਕ, ਤਰਕਸ਼ੀਲ
ਪੋਸਟ ਬਾਕਸ ਨੰ: 22
ਬਰਨਾਲਾ-148101

ਚੰਦੇ ਭੇਜਣ ਲਈ ਪਤਾ :
**ਅਵਤਾਰ ਗੋਂਦਾਰਾ**
ਐਡਵੋਕੇਟ
ਜਿਲਾ ਅਦਾਲਤ
ਫਰੀਦਕੋਟ (ਪੰਜਾਬ)

ਸਲਾਨਾ ਚੰਦਾ : 25 ਰੁਪਏ

ਪ੍ਰਕਾਸ਼ਕ :
ਅਵਤਾਰ ਗੋਂਦਾਰਾ ਨੇ ਜੁਗਤੀ-ਮੁਕਤੀ ਪ੍ਰਿੰਟਿੰਗ ਪ੍ਰੈਸ, ਬਠਿੰਡਾ ਤੋਂ ਛਪਵਾ ਕੇ ਤਰਕਸ਼ੀਲ ਸੁਸਾਇਟੀ ਪੰਜਾਬ ਵਾਸਤੇ ਪ੍ਰਕਾਸ਼ਿਤ ਕੀਤਾ


ਸੰਪਾਦਕੀ

## ਕਾਲੀਆਂ ਸ਼ਕਤੀਆਂ ਦਾ ਕਾਲਾ ਕਾਰਨਾਮਾ

ਫਿਰਕਾਪ੍ਰਸਤਾਂ ਅਤੇ ਉਹਨਾਂ ਦੇ ਚਹੇਤਿਆਂ ਵਲੋਂ ਮਸੂਮ ਲੋਕਾਂ ਦੀਆਂ ਜਾਨਾਂ ਦੇ ਖਓ ਵਾਸਤੇ ਜਿਹੜਾ 'ਰਾਮਮੰਦਰ ਬਨਾਮ ਬਾਬਰੀ ਮਸਜਿਦ ਝਗੜਾ' ਵਾਰ-ਵਾਰ ਉਭਾਰਕੇ ਸਿਖਰ ਤੇ ਲਿਆ ਖੜਾ ਕੀਤਾ ਸੀ, ਛੇ ਦਸੰਬਰ ਨੂੰ ਆਪਣੇ ਕਾਲੇ ਗੁੱਲ ਖਿਲਾਰਕੇ ਭਾਰਤੀ ਲੋਕਾਂ ਨੂੰ ਬਲਦੀ ਦੇ ਬੂਥੇ ਸੁੱਟ ਗਿਆ। ਧਰਮ ਨਿਰਪੱਖਤਾ ਦੇ ਬੁਰਕੇ ਥੱਲੇ ਲੁਕੀਆਂ ਹੋਈਆਂ ਫਿਰਕੂ ਸ਼ਕਤੀਆਂ ਦਾ ਨੰਗੇਜ ਵੀ ਸਭ ਦੇ ਸਾਹਮਣੇ ਆ ਗਿਆ। ਇੱਕ ਦਹਾਕੇ ਦੇ ਸਮੇਂ ਦੇ ਵਿੱਚ ਵਿੱਚ ਇਹਨਾਂ ਸ਼ਕਤੀਆਂ ਨੇ ਆਪਣੇ ਦੂਸਰੇ ਕਾਲੇ ਕਾਰਨਾਮੇ ਨੂੰ ਕਰਕੇ ਵਿਖਾਲ ਦਿੱਤਾ। ਫਿਰਕੂ ਸ਼ਕਤੀਆਂ ਦੀਆਂ ਚਹੇਤੀਆਂ ਸਰਕਾਰਾਂ ਮੂਕ ਦਰਸ਼ਕ ਬਣਕੇ ਕੇਵਲ ਦੇਖਦੀਆਂ ਹੀ ਨਹੀਂ ਰਹੀਆਂ ਸਗੋਂ ਫਿਰਕੂ ਭੱਠੀ ਦੇ ਸੇਕ ਨੂੰ ਹੋਰ ਹਵਾ ਦੇਣ ਦਾ ਯਤਨ ਕਰਦੀਆਂ ਰਹੀਆਂ। ਅਜੇ ਤਾਂ ਲੋਕਾਂ ਦੀ ਮਾਨਸਿਕਤਾ ਵਿਚੋਂ 84 ਦੇ ਜਖਮਾਂ ਦਾ ਦਰਦ ਹੀ ਨਹੀਂ ਸੀ ਗਿਆ ਕਿ 'ਧਰਮ' ਦੀ ਵਕੀਲੀ ਕਰਦੀਆਂ ਇਹਨਾਂ ਸ਼ਕਤੀਆਂ ਨੇ ਸਮੁੱਚੇ ਭਾਰਤ ਨੂੰ ਫਿਰਕੂ ਲਪਟਾਂ ਦੀ ਹਨੇਰੀ ਵਿਚ ਜਾ ਧਕੇਲਿਆ। ਇਹੋ ਜਿਹੇ ਨਾਅਰੇ ਦੇਣ ਵਾਲੇ ਕੌਣ ਹਨ—'ਗਰ ਇਸ ਦੇਸ਼ ਮੇਂ ਰਹਿਨਾ ਹੋਗਾ, ਬੰਦੇ ਮਾਤਰਮ ਕਹਿਨਾ ਹੋਗਾ' ਕੀ ਦੇਸ਼ ਇਹਨਾਂ ਦੀ ਨਿੱਜੀ ਜਾਇਦਾਦ ਹੈ, ਕੀ ਦੇਸ਼ ਅੰਦਰ ਹਰ ਵਿਅਕਤੀ ਇਕੋ ਵਿਚਾਰਾਂ ਦਾ ਹੀ ਹੁੰਦਾ ਹੈ, ਕੀ ਇਸ ਨਾਅਰੇ ਪਿਛੇ ਫਿਰਕੂ ਬੋਅ ਨਹੀਂ ਆਉਂਦੀ ?

ਫਿਰਕਾਪ੍ਰਸਤ ਸਿਆਸਤਦਾਨਾਂ ਨੂੰ ਕਹਿ ਦਿਓ ਕਿ ਲੋਕਾਂ ਦੀ ਭਾਵੁਕਤਾ ਨੂੰ ਨੂੰ ਉਕਸਾਕੇ ਪ੍ਰਾਪਤ ਕੀਤੀਆਂ ਗੱਦੀਆਂ ਵਿੱਚ ਮਨੁੱਖਤਾ ਦੇ ਘਾਣ ਦੇ ਪਏ ਰੋੜ ਉਹਨਾਂ ਨੂੰ ਚੈਨ ਦੀ ਨੀਂਦ ਨਹੀਂ ਲੈਣ ਦੇਣਗੇ। ਉਹਨਾਂ ਨੂੰ ਦੱਸ ਦਿਓ ਕਿ ਮਨੁੱਖਤਾ ਦੀਆਂ ਮਸੂਮ ਲਾਸ਼ਾਂ ਦਾ ਅਸਹਿ ਦਰਦ ਭਾਰਤੀਆਂ ਦੀ ਬੌਧਿਕਤਾ ਨੂੰ ਜਰੂਰ ਟੁੰਬੇਗਾ ਤੇ ਉਹ ਵਾਰ ਵਾਰ ਸ਼ਮਸ਼ਾਨ ਘਾਟਾਂ ਦੀ ਅੱਗ ਤੇ ਆਪਣੀਆਂ ਗੁੱਲੀਆਂ ਨਹੀਂ ਸੇਕ ਸਕਣਗੇ। ਧਰਮ ਨੂੰ ਸਾਡੇ ਨਿੱਜ ਤੇ ਹੀ ਛੱਡ ਦਿਓ। ਅਸੀਂ ਹੁਣ ਉਹਨਾਂ ਨੂੰ ਰਹਿਮ ਦੀ ਅਪੀਲ ਨਹੀਂ ਕਰਾਂਗੇ। ਧਰਮ ਨੂੰ ਸਿਆਸਤ ਤੋਂ ਹੁਣ ਵੱਖਰਾ ਕਰਨਾ ਹੀ ਪੈਣਾ ਹੈ। ਅਸੀਂ ਧਰਮ ਨੂੰ ਵਰਤਣ ਦੀ ਆਗਿਆ ਨਹੀਂ ਦੇਵਾਂਗੇ।

ਆਓ ਸਾਰੇ ਸੰਕਲਪ ਕਰੀਏ ਕਿ ਸਾਡੀ ਸਭ ਦੀ ਜ਼ਾਤ, ਧਰਮ ਕੇਵਲ ਮਨੁੱਖਤਾ ਹੈ। ਮਨੁੱਖਤਾ ਦੀ ਸੇਵਾ ਹੀ ਸਾਡਾ ਮਜ਼ਬ ਹੈ। ਆਓ ਸਾਰੇ ਰਲਕੇ ਫਿਰਕੂ ਲਾਈਨਾਂ ਦੀਆਂ ਵੰਡੀਆਂ ਦਾ ਮਟੀਆ ਮੇਟ ਕਰੀਏ। ਆਓ ਰਲਕੇ ਮਨੁੱਖਤਾ ਦੀਆ ਬਲਦੀਆਂ ਲਾਸ਼ਾਂ ਤੇ ਖੜਕੇ ਕਸਮ ਖਾਈਏ ਕਿ ਇਹਨਾਂ ਉਪਰ ਮੌਕਾਪ੍ਰਸਤ ਸਿਆਸਤਦਾਨਾਂ ਦੀਆਂ ਹੁਣ ਗੁੱਲੀਆਂ ਨਹੀ ਸੇਕਣ ਦੇਵਾਂਗੇ। ਸਾਡਾ ਸਭ ਦਾ ਉਦੇਸ਼ ਸਾਂਝੇ ਭਾਈਚਾਰੇ ਦੀ ਉਸਾਰੀ ਹੋਵੇ।

●

# ਕੈਮਰੇ ਨੇ ਸਾਈਂ ਬਾਬੇ ਦਾ ਟ੍ਰਿਕ ਫੜਿਆ

ਸਾਈਂ ਬਾਬਾ, ਜਿਸਦੇ ਪਾਖੰਡਾਂ ਤੋਂ ਤਰਕਸ਼ੀਲ ਦੇ ਪਾਠਕ ਪਹਿਲਾਂ ਹੀ ਜਾਣੂ ਹਨ, ਦਾ ਟ੍ਰਿਕ ਇੱਕ ਵਾਰ ਫੇਰ ਫੜਿਆ ਗਿਆ ਹੈ। ਉਂਜ ਤਾਂ ਪਹਿਲਾਂ ਵੀ ਉਘੇ ਸਾਇੰਸ-ਦਾਨਾਂ, ਜਾਦੂਗਰਾਂ ਅਤੇ ਤਰਕਸ਼ੀਲਾਂ ਵਲੋਂ ਉਸਦੇ ਚਮਤਕਾਰਾਂ ਦਾ ਪਰਦਾਫਾਸ਼ ਕੀਤਾ ਜਾਂਦਾ ਰਿਹਾ ਹੈ ਪਰ ਇਹ ਉਸਦੀ ਢੀਠਤਾ ਦੀ ਅਤੇ ਲੋਕਾਂ ਦੀ ਲਾਈਲੱਗਤਾ ਦੀ ਹੱਦ ਹੈ ਕਿ ਅਜੇ ਵੀ ਉਹ ਅਜਿਹੇ ਪਾਖੰਡ ਕਰਨੋ ਬਾਜ ਨਹੀਂ ਆਉਂਦਾ ਅਤੇ ਲੋਕ ਅਜੇ ਵੀ ਉਸਦੇ ਝਾਂਸੇ ਵਿੱਚ ਆਉਂਦੇ ਰਹਿੰਦੇ ਹਨ।

ਖੈਰ ਇਸ ਵਾਰ ਉਸਦਾ ਪਾਖੰਡ ਇੱਕ ਦਿਲਚਸਪ ਢੰਗ ਨਾਲ ਫੜਿਆ ਗਿਆ ਜਿਸਦਾ ਵੇਰਵਾ ਹੈਦਾਰਾਬਾਦ ਤੋਂ ਛਪਦੇ ਅਖਬਾਰ **Deccan Chronicle** ਦੇ 23 ਨਵੰਬਰ ਦੇ ਅੰਕ ਵਿੱਚ ਛਪਿਆ ਹੈ। ਹੋਇਆ ਇੰਜ ਕਿ ਅਗਸਤ ਦੇ ਮਹੀਨੇ ਵਿੱਚ ਸਾਈਂ ਬਾਬੇ ਵਲੋਂ ਬਣਵਾਏ ਗਏ ਸਤਿਆ ਸਾਈਂ ਕਲਿਆਣ ਮੰਡਪ ਦਾ ਉਦਘਾਟਨ ਪ੍ਰਧਾਨ ਮੰਤਰੀ ਪੀ. ਵੀ. ਨਰਸਿਮ੍ਹਾ ਰਾਓ ਵਲੋਂ ਕੀਤਾ ਗਿਆ। ਉਸ ਮੌਕੇ ਤੇ ਸਾਈਂ ਬਾਬੇ ਵਲੋਂ ਦਰਸ਼ਕਾਂ ਨੂੰ ਪ੍ਰਭਾਵਿਤ ਕਰਨ ਲਈ ਆਪਣਾ ਰਵਾਇਤੀ ਟ੍ਰਿਕ, ਹਵਾ ਵਿਚੋਂ ਕੁਝ ਫੜਕੇ ਦੇਣ ਵਾਲਾ, ਕੀਤਾ ਗਿਆ। ਉਸਨੇ ਇਸ ਮੰਡਪ ਦੇ ਆਰਕੀਟੈਕਟ ਸ੍ਰੀ ਚਕਰਪਾਨੀ ਨੂੰ 'ਹਵਾ' ਵਿਚੋਂ ਫੜਕੇ ਸੋਨੇ ਦੀ ਚੈਨੀ ਭੇਟ ਕੀਤੀ। ਇਸ ਤੋਂ ਉਥੇ ਇਕੱਠੇ ਹੋਏ ਅੰਧਵਿਸ਼ਵਾਸੀ ਲੋਕ ਬੜੇ ਪ੍ਰਭਾਵਿਤ ਹੋਏ ਇਹ ਵਰਨਣ ਯੋਗ ਹੈ ਕਿ ਇਨ੍ਹਾਂ ਪ੍ਰਭਾਵਿਤ ਹੋਣ ਵਾਲੇ ਲਾਈਲੱਗ ਅੰਧਵਿਸ਼ਵਾਸੀਆਂ ਵਿੱਚ ਸਾਡੇ ਦੇਸ਼ ਨੂੰ ਵਿਗਿਆਨਕ ਯੁੱਗ ਵਿੱਚ ਅਗਵਾਈ ਦੇਣ ਵਾਲੇਪ੍ਰਧਾਨ ਮੰਤਰੀ ਨਰਸਿਮ੍ਹਾ ਰਾਓ, ਲੋਕ ਸਭਾ ਸਪੀਕਰ ਸ਼ਿਵ-ਰਾਜ ਪਾਟਿਲ ਅਤੇ ਗ੍ਰਹਿ ਮੰਤਰੀ ਚਵਾਨ ਵੀ ਸ਼ਾਮਲ ਸਨ।

ਪਰ.........ਇਹਨਾਂ ਵੱਡੇ ਅੰਧਵਿਸ਼ਵਾਸੀਆਂ ਦੇ ਨਾਲ ਇੱਕ ਹੋਰ ਚੀਜ ਵੀ ਆਈ ਹੋਈ ਸੀ ਉਹ ਸੀ ਦੂਰਦਰ-ਸ਼ਨ ਦੀ ਕੈਮਰਾ ਟੀਮ। ਜਦ ਪ੍ਰਧਾਨ ਮੰਤਰੀ ਸਮੇਤ ਐਡੇ ਵੱਡੇ ਆਗੂ ਉਥੇ ਪੁੱਜੇ ਹੋਏ ਸਨ ਤਾਂ ਕੈਮਰਾ ਟੀਮ ਨੇ ਤਾਂ ਸਾਰਾ ਪ੍ਰੋਗਰਾਮ ਰਿਕਾਰਡ ਕਰਨਾ ਹੀ ਸੀ ਤਾਂ ਜੋ ਸਾਰੇ ਦੇਸ਼ ਵਾਸੀਆਂ ਨੂੰ ਦੱਸਿਆ ਜਾ ਸਕੇ ਕਿ ਸਾਡੇ ਦੇਸ਼ ਦੀ ਵਾਗਡੋਰ ਕਿੰਨੀ ਵੱਡੀ 'ਅਕਲ' ਵਾਲਿਆਂ ਹੱਥ ਹੈ। ਇਹ ਟ੍ਰਿਕ ਆਮ ਜਾਦੂ-ਗਰ ਵੀ ਸਫਲਤਾ ਨਾਲ ਕਰਦੇ ਹਨ ਅਤੇ ਫਿਰ ਉਹ ਲੋਕ ਜੋ ਸਾਈਂ ਬਾਬੇ ਨੂੰ ਰੱਬ ਦਾ ਇੱਕ ਅਵਤਾਰ ਸਮਝਦੇ ਹਨ ਉਹਨਾਂ ਨੇ ਤਾਂ ਇਸ ਟ੍ਰਿਕ ਦੀ ਅਸਲੀਅਤ ਨੂੰ ਕੀ ਫੜਨਾ ਸੀ। ਪਰ ਦੂਰਦਰਸ਼ਨ ਦੇ ਕੈਮਰੇ ਵਿੱਚ ਇਹ ਸਾਰਾ ਕੁਝ ਰਿਕਾਰਡ ਹੋ ਗਿਆ ਕਿ ਕਿਵੇਂ ਉਸਨੇ ਭਾਵ ਸਾਈਂ ਬਾਬੇ ਨੇ ਆਪਣੇ ਇੱਕ ਚੇਲੇ ਦੇ ਹੱਥ ਵਿੱਚ ਫੜੇ ਮੋਮੈਂਟੋ ਓਹਲਿਓਂ ਚੇਨੀ ਚੁੱਕੀ ਅਤੇ ਕਿਸ ਤਰੀਕੇ ਨਾਲ ਉਸਨੇ ਤੇਜੀ ਨਾਲ ਹੱਥ ਉਤਾਂਹ ਲਿਜਾ ਕੇ ਚਕਰਾਪਾਨੀ ਨੂੰ ਭੇਂਟ ਕੀਤੀ।

ਜਦ ਦੂਰਦਰਸ਼ਨ ਦਾ ਸਟਾਫ ਆਪਣੇ ਸਟੂਡਿਊ ਵਿੱਚ ਇਸ ਵੀਡਿਓ ਫਿਲਮ ਨੂੰ ਐਡਿਟ ਕਰ ਰਿਹਾ ਸੀ ਤਾਂ ਉਹਨਾਂ ਇਹ ਸਾਰਾ ਕੁਝ ਦੇਖਿਆ-ਦੇਖਕੇ ਉਹਨਾਂ ਨੂੰ ਆਪਣੀ 'ਗਲਤੀ' (ਸਚਾਈ ਫੜ ਲੈਣ ਦੀ) ਦਾ ਅਹਿਸਾਸ ਹੋਇਆ-ਉਹਨਾਂ ਹੈਦਰਾਬਾਦ ਦੂਰਦਰਸ਼ਨ ਦੇ ਡਾਇਰੈਕਟਰ ਅੱਪਾ ਰਾਓ ਨੂੰ ਇਸ ਘਟਨਾ ਬਾਰੇ ਸੂਚਿਤ ਕੀਤਾ ਅਤੇ ਉਸਦੀ ਰਾਇ ਮੰਗੀ -ਡਾਇਰੈਕਟਰ ਸਾਹਿਬ ਨੇ ਆਪਣੀ ਸਾਰੀ 'ਸਿਆਣਪ' ਵਰਤ ਕੇ ਜਵਾਬ ਦਿੱਤਾ ਕਿ ਇਸ ਟੇਪ ਨੂੰ ਨਸ਼ਟ ਕਰ ਦਿਓ।

ਪਰ ਇਥੇ ਫਿਰ ਇੱਕ 'ਗੜਬੜ' ਹੋ ਗਈ ਜਿਸਨੂੰ ਸਾਈਂ ਬਾਬੇ ਦੀਆਂ 'ਸ਼ਕਤੀਆਂ' ਨਾ ਰੋਕ ਸਕੀਆਂ। ਦੂਰਦਰਸ਼ਨ ਦੇ ਇੱਕ ਸਟਾਫ ਮੈਂਬਰ ਨੇ ਇਸ ਟੇਪ ਦੀ ਅਹਿਮੀਅਤ ਨੂੰ ਸਮਝਦਿਆਂ ਹੋਇਆਂ ਇਸਨੂੰ ਖੁਰਦ-ਬੁਰਦ ਕੀਤੇ ਜਾਣ ਤੋਂ ਪਹਿਲਾਂ ਹੀ ਇੱਕ ਪ੍ਰਾਈਵੇਟ ਵੀਡੀਓ ਮੈਗਜੀਨ **Pan Media** ਨੂੰ ਬੇਚ ਦਿੱਤੀ ਜਿਸਨੇ ਇਹ ਟੇਪ, ਧੜਾਧੜ ਵੇਚੀ ਅਤੇ ਲੋਕਾਂ ਸਾਹਮਣੇ ਅਸਲੀਅਤ ਖੁਲ ਕੇ ਸਾਹਮਣੇ ਆਈ।

ਇਥੇ ਇੱਕ ਸਵਾਲ ਉਠਦਾ ਹੈ ਕਿ ਜਦ ਸਾਈਂ ਬਾਬੇ ਦੇ ਪਾਖੰਡਾਂ ਦਾ ਐਨੀ ਬੁਰੀ ਤਰ੍ਹਾਂ ਵਾਰ ਵਾਰ ਪਰਦਾਫਾਸ਼ ਹੋਇਆ ਹੈ ਤਦ ਵੀ ਉਸਦੇ ਐਨੇ ਸ਼ਰਧਾਲੂ ਕਿਵੇਂ ਬਣ ਰਹੇ ਹਨ। ਸੰਡੇ ਮੇਲ ਅਖਬਾਰ ਅਨੁਸਾਰ ਇਸਦਾ ਇੱਕ ਵੱਡਾ ਕਾਰਨ ਇਹ ਵੀ ਹੈ ਕਿ ਉਸਦਾ ਸਿਆਸਤ ਵਿੱਚ ਅਸਰ ਰਸੂਖ ਐਨਾ ਬਣਿਆ ਹੋਇਆ ਹੈ ਕਿ ਉਹ ਆਪਣੇ ਸ਼ਰਧਾਲੂ-ਆਂ ਨੂੰ ਨੌਕਰੀਆਂ ਦਿਵਾਉਣ, ਬਦਲੀਆਂ ਕਰਵਾਉਣ ਅਤੇ ਹੋਰ ਕੰਮ ਕਰਵਾਉਣ ਵਿੱਚ ਮਦਦ ਕਰਦਾ ਹੈ। ਕਿਹਾ ਜਾਂਦਾ ਹੈ ਕਿ ਚੇਨਾ ਰੈਡੀ ਨੂੰ ਰਾਜਸਥਾਨ ਦਾ ਗਵਰਨਰ ਨਿਯੁਕਤ ਕਰਵਾਉਣ ਅਤੇ ਕੇ. ਵੀ. ਨਟਰਾਜਨ ਨੂੰ ਆਂਧਰਾ ਪ੍ਰਦੇਸ ਦਾ ਮੁਖ ਸਕੱਤਰ ਬਨਾਉਣ ਪਿੱਛੇ ਸਾਈਂ ਬਾਬੇ ਦਾ ਹੱਥ ਸੀ। ●



# ਤਰਕਸ਼ੀਲਤਾ ਅਤੇ ਇਸਦੀ ਸਾਰਥਿਕਤਾ

—ਰਾਜਪਾਲ ਸਿੰਘ

## ਤਰਕਸ਼ੀਲਤਾ ਕੀ ਹੈ ?

ਜਦ ਅਸੀਂ ਤਰਕਸ਼ੀਲਤਾ ਦੀ ਸਾਰਥਿਕਤਾ ਦੀ ਗੱਲ ਕਰਦੇ ਹਾਂ ਤਾਂ ਸਾਨੂੰ ਪਹਿਲਾਂ ਇਸ ਬਾਰੇ ਸਪਸ਼ਟ ਹੋਣਾ ਚਾਹੀਦਾ ਹੈ ਕਿ ਤਰਕਸ਼ੀਲਤਾ ਤੋਂ ਕੀ ਭਾਵ ਹੈ ? ਕਿਉਂਕਿ ਤਰਕਸ਼ੀਲ ਸੋਸਾਇਟੀ ਦੇ ਹੋਂਦ ਵਿੱਚ ਆਉਣ ਤੋਂ ਪਹਿਲਾਂ ਪੰਜਾਬੀ ਚਿੰਤਨ ਵਿੱਚ ਤਰਕਸ਼ੀਲਤਾ (Rationalism) ਇੱਕ ਦਾਰਸ਼ਨਿਕ ਦ੍ਰਿਸ਼ਟੀਕੋਣ ਵਜੋਂ ਨਹੀਂ ਸੀ ਉਭਰਿਆ ਇਸ ਲਈ ਇਸ ਸੰਕਲਪ ਨੂੰ ਪਹਿਲਾਂ ਡੂੰਘਾਈ ਵਿੱਚ ਸਮਝਿਆ ਵਿਚਾਰਿਆ ਨਹੀਂ ਗਿਆ ਸੀ, ਸੋ ਇਹ ਕਾਰਜ ਤਰਕਸ਼ੀਲ ਸੋਸਾਇਟੀ ਜਿੰਮੇ ਹੀ ਆਉਂਦਾ ਹੈ ਕਿ ਤਰਕਸ਼ੀ-ਲਤਾ (Rationalism) ਦੀ ਵਿਆਖਿਆ ਕਰਕੇ ਇਸਦੇ ਭਾਵ-ਅਰਥ ਸਪਸ਼ਟ ਕੀਤੇ ਜਾਣ। ਇਸ ਤੋਂ ਇਲਾਵਾ ਇਹ ਇਸ ਪੱਖੋਂ ਵੀ ਮਹੱਤਵਪੂਰਨ ਹੈ ਕਿ ਰੈਸ਼ਨਲਿਜਮ 17-18 ਵੀਂ ਸਦੀ ਵਿੱਚ ਯੌਰਪ ਵਿੱਚ ਕਾਫੀ ਭਾਰੂ ਵਿਚਾਰਧਾਰਾ ਰਹੀ ਹੈ। ਸਾਡੇ ਵਿਗਿਆਨਕ ਅਧਾਰਾਂ ਤੇ ਉਸਰੇ ਰੈਸ਼ਨਲਿਜਮ ਨੂੰ ਉਸ ਦੌਰ ਦੇ ਕਲਾਸੀਕਲ ਰੈਸ਼ਨਲਿਜਮ ਨਾਲ ਰਲਗੱਡ ਨਾ ਕਰ ਲਿਆ ਜਾਵੇ ਇਸ ਲਈ ਵੀ ਇਸਦੀ ਆਧੁਨਿਕ ਵਿਆਖਿਆ ਕਰਨੀ ਜਰੂਰੀ ਹੈ।

## ਤਰਕਸ਼ੀਲਤਾ ਦਾ ਇਤਿਹਾਸ :

ਜੇ ਅਸੀਂ ਤਰਕਸ਼ੀਲਤਾ (Rationalism) ਨੂੰ ਫਲਸਫੇ ਦੇ ਪੱਖ ਤੋਂ ਵੇਖੀਏ ਤਾਂ ਰੈਸ਼ਨਲਿਜ਼ਮ ਫਿਲਾਸਫੀ ਦੀ ਉਹ ਧਾਰਾ ਹੈ ਜੋ ਮਨੁੱਖੀ ਗਿਆਨ ਲਈ ਤਰਕ (reason) ਨੂੰ ਅਧਾਰ ਮੰਨਦੀ ਹੈ। ਇਤਿਹਾਸਕ ਤੌਰ ਤੇ ਰੈਸ਼ਨਲਿਜ਼ਮ ਨੇ ਪ੍ਰਚੀਨ ਯੂਨਾਨੀ ਫਲਸਫੇ ਵਿਚੋਂ ਜਨਮ ਲਿਆ ਜਦੋਂ ਕਿ ਪਰਮੇਨੀਡਜ਼ ਵਰਗੇ ਫਿਲਾਸਫਰਾਂ ਨੇ ਸਚਾਈ ਦਾ ਗਿਆਨ, ਜੋ ਤਰਕ (reason) ਰਾਹੀ' ਪ੍ਰਾਪਤ ਕੀਤਾ ਜਾਂਦਾ ਸੀ, ਨੂੰ ਇੰਦਰੀਆਂ ਰਾਹੀਂ ਪ੍ਰਾਪਤ ਕੀਤੇ ਗਿਆਨ ਤੋਂ ਪ੍ਰਮੁੱਖਤਾ ਦਿੱਤੀ ਗਈ।

ਰੈਸ਼ਨਲਿਜ਼ਮ ਕਿਉਂਕਿ ਤਰਕ ਨੂੰ ਪ੍ਰਮੁਖਤਾ ਦਿੰਦਾ ਸੀ ਇਸ ਲਈ ਇਸਨੇ ਸ਼ਰਧਾਵਾਦ, ਧਾਰਮਿਕ ਕੱਟੜਤਾਵਾਦ, ਅੰਧਵਿਸ਼ਵਾਸਾਂ ਆਦਿ ਖਿਲਾਫ ਇੱਕ ਮਹੱਤਵਪੂਰਨ ਰੋਲ ਨਿਭਾਇਆ। ਯੌਰਪ ਵਿੱਚ ਵਿਗਿਆਨਕ ਗਿਆਨ ਦੇ ਪਾਸਾਰ ਅਤੇ ਜਾਗ੍ਰਤੀ ਦੇ ਦੌਰ (Age of Enlightenment) ਲਈ ਰੈਸ਼ਨਲਿਜਮ ਵਿਚਾਰਧਾਰਕ ਆਧਾਰ ਬਣਿਆ। ਧਾਰਮਿਕ ਰੂੜ੍ਹੀਵਾਦ ਦੇ ਉਲਟ ਸਤਾਰਵੀਂ-ਅਠਾਰਵੀਂ ਸਦੀ ਰੈਸ਼ਨਲਿਜਮ ਕੁਦਰਤ ਦੇ ਵਰਤਾਰਿਆਂ ਨੂੰ ਕਾਰਣ-ਕਾਰਜ ਦੀ ਲੜੀ ਵਿੱਚ ਬੰਨ੍ਹ ਕੇ ਵੇਖਦਾ ਸੀ ਅਤੇ ਇਸ ਤਰ੍ਹਾਂ ਕੁਦਰਤੀ ਵਰਤਾਰਿਆਂ ਪਿਛੇ ਦੈਵੀ ਸ਼ਕਤੀ ਦੇ ਸਿਧਾਤਾਂ ਨੂੰ ਰੱਦ ਕਰਕੇ ਵਿਗਿਆਨਕ ਖੋਜ ਲਈ ਪ੍ਰੇਰਦਾ ਸੀ। ਪਰ ਇਹ ਰੈਸ਼ਨਲਿਜਮ ਇਸ ਪੱਖੋਂ ਇੱਕ ਪਾਸੜ ਵੀ ਸੀ ਕਿ ਇਹ ਕੇਵਲ ਤਰਕ ਤੇ ਜੋਰ ਦਿੰਦਾ ਹੋਇਆ ਇੰਦਰਿਆਈ ਅਨੁਭਵ (Sensory perception) ਦੀ ਮਹੱਤਤਾ ਨੂੰ ਰੱਦ ਕਰ ਦਿੰਦਾ ਸੀ। ਇਹ ਠੀਕ ਹੈ ਕਿ ਕਈ ਵਾਰ ਸਾਡਾ ਇੰਦਰੀਆਈ ਅਨੁਭਵ ਸਾਨੂੰ ਧੋਖਾ ਵੀ ਦੇ ਜਾਂਦਾ ਹੈ ਜਿਵੇਂ ਕਿ ਜਾਦੂ ਦੇ ਖੇਲਾਂ (Magic Tricks) ਵਿੱਚ। ਪਰ ਇੰਦਰਿਆਈ ਅਨੁਭਵ ਦੀ ਮਹੱਤਤਾ ਨੂੰ ਨਕਾਰ ਦੇਣ ਨਾਲ ਵਿਅਕਤੀ ਬਾਹਰਮੁਖੀ ਯਥਾਰਥ ਨਾਲੋਂ ਟੁੱਟ ਜਾਂਦਾ ਹੈ ਇਸੇ ਕਰਕੇ ਲਿਬਨਿਜ (Leibniz) ਵਰਜੇ ਕਈ ਰੈਸ਼ਨਲਿਸਟ ਕੇਵਲ ਤਰਕ-ਵਿਤਰਕ ਦੇ ਰਾਹ ਚਲਦੇ ਹੋਏ ਵਿਚਾਰਵਾਦੀ ਦਲਦਲ ਵਿੱਚ ਚਲੇ ਗਏ।

ਕੋਈ ਵੀ ਵਿਚਾਰਧਾਰਾ ਤਦ ਹੀ ਜਿਉਂਦੀ ਰਹਿ ਸਕਦੀ ਹੈ ਜੇ ਉਹ ਆਪਣੇ ਨਾਂਹ ਪੱਖਾਂ ਤੇ ਕਾਬੂ ਪਾਉਂਦੀ ਹੋਈ ਸਮੇਂ ਦੇ ਨਾਲ ਲਗਾਤਾਰ ਵਿਕਾਸ ਕਰਦੀ ਰਹੇ। ਸੋ ਉਪਰੋਕਤ ਕਿਸਮ ਦੇ ਰੈਸ਼ਨਲਿਜਮ ਦੇ ਇਕਪਾਸੜਪੁਣੇ ਤੇ ਕਾਬੂ ਪਾਉਣ ਦੇ ਯਤਨ ਕੀਤੇ ਗਏ। ਫਿਲਾਸਫਰ ਕਾਂਤ ਨੇ ਤਰਕ ਅਤੇ ਅਨੁਭਵ ਦਾ ਜੋੜਮੇਲ ਕਰਨ ਦਾ ਯਤਨ ਕਰਦੇ

ਹੋਏ ਲਿਖਿਆ ਕਿ-ਗਿਆਨ, ਇੰਦਰੀਆਂ ਤੋਂ ਆਰੰਭ ਹੁੰਦਾ ਹੋਇਆ ਸੋਚਣ ਵਿਚਾਰਣ ਦੀ ਫੈਕਲਟੀ ਰਾਹੀਂ ਤਰਕ (reason) ਤੇ ਮੁਕਦਾ ਹੈ।' ਇਸ ਤੋਂ ਬਾਅਦ ਮਨੁੱਖਤਾ ਕੋਲ ਮਾਰਕਸ ਹੋਰਾਂ ਦੁਆਰਾ ਵਿਕਸਿਤ ਕੀਤੀ ਦਵੰਦਵਾਦੀ ਪਦਾਰਥਵਾਦ ਦੀ ਫਿਲਾਸਫੀ ਸਾਹਮਣੇ ਆਈ ਜਿਸਨੇ ਸਚਾਈ ਤੇ ਪਹੁੰਚਣ ਲਈ ਗਿਆਨ ਹਾਸਲ ਕਰਨ ਦੀ ਸਭ ਤੋਂ ਵੱਧ ਵਿਗਿਆਨਕ ਵਿਧੀ ਸਾਹਮਣੇ ਲਿਆਂਦੀ। ਇਸ ਮੁਤਾਬਿਕ "ਸਜੀਵ ਅਨੁਭਵ ਤੋਂ ਅਮੂਰਤ ਵਿਚਾਰ ਅਤੇ ਇਸ ਤੋਂ (ਵਿਚਾਰਾਂ ਤੋਂ) ਅਮਲ ਵੱਲ-ਇਹ ਹੈ ਸਚਾਈ ਅਤੇ ਬਾਹਰਮੁਖੀ ਅਸਲੀਅਤ ਨੂੰ ਜਾਨਣ ਦਾ ਅਸਲੀ ਰਾਹ।"

"From living perception to abstr-act thought and from this to practice-such is the dialectical path of cogni-tion of truth and the cognition of objective reality" V. I. Lenin.

ਮਾਰਕਸਵਾਦ ਦੇ ਰਾਜਨੀਤਕ ਜਾਂ ਆਰਥਿਕ ਮਾਡਲ ਨਾਲ ਕੋਈ ਸਹਿਮਤੀ ਹੋਵੇ ਚਾਹੇ ਨਾ ਪ੍ਰੰਤੂ ਇਸ ਗੱਲ ਤੋਂ ਕੋਈ ਇਨਕਾਰ ਨਹੀਂ ਹੋ ਸਕਦਾ ਕਿ ਸਚਾਈ ਨੂੰ ਜਾਨਣ ਦੀ ਉਪਰੋਕਤ ਵਿਧੀ ਹੀ ਸਭ ਤੋਂ ਵਧੇਰੇ ਦਰੁਸਤ ਅਤੇ ਵਿਗਿਆ-ਨਕ ਵਿਧੀ ਹੈ। ਇਸ ਵਿਧੀ ਵਿੱਚ ਨਾ ਸਿਰਫ ਅਨੁਭਵ ਅਤੇ ਤਰਕ ਦਾ ਸੁਮੇਲ ਕੀਤਾ ਗਿਆ ਹੈ ਸਗੋਂ ਉਸਨੂੰ ਅਮਲ ਵਿੱਚ ਪਰਖਣ ਦੀ ਕਸਵੱਟੀ ਵੀ ਮੁਹੱਈਆ ਕੀਤੀ ਗਈ ਹੈ।

ਸਚਾਈ ਤੇ ਪਹੁੰਚਣ ਦੀ ਦਵੰਦਵਾਦੀ ਪਦਾਰਥਵਾਦੀ ਵਿਧੀ ਇੱਕ ਵਿਗਿਆਨਕ ਵਿਧੀ ਹੈ ਇਸਨੂੰ ਇੱਕ ਹੋਰ ਪਾਸਿਓ ਵੀ ਸਿੱਧ ਕੀਤਾ ਜਾ ਸਕਦਾ ਹੈ ਕਿ ਸਾਰੀ ਦੁਨੀਆਂ ਵਿੱਚ ਕਮਿਊਨਿਸਟ ਅਤੇ ਕਮਿਊਨਿਸਟ ਵਿਰੋਧੀ ਦੋਹਵੇਂ ਪ੍ਰਕਾਰ ਦੇ ਦੇਸ਼ਾਂ ਵਿੱਚ) ਵਿਗਿਆਨਕ ਵਿਧੀ ਦੀ ਜੋ ਵਿਆਖਿਆ ਕੀਤੀ ਜਾਂਦੀ ਹੈ ਉਸ ਮੁਤਾਬਿਕ ਵਿਗਿਆਨਕ ਵਿਧੀ ਦੇ ਹੇਠ ਲਿਖੇ 5 ਮੁੱਖ ਸਟੈਪ ਹੁੰਦੇ ਹਨ।

1) ਸਮੱਸਿਆ ਦਾ ਅਨੁਭਵ ਕਰਨਾ
2) ਇਸ ਬਾਰੇ ਜਾਣਕਾਰੀ ਇਕੱਠੀ ਕਰਨੀ **ਅਨੁਭਵ**
3) ਇਸ ਜਾਣਕਾਰੀ ਦਾ ਵਿਸ਼ਲੇਸ਼ਣ ਅਤੇ ਵਿਆਖਿਆ ਕਰਨੀ **ਸਿਧਾਂਤ**
4) ਸਿੱਟੇ ਕੱਢਣੇ **ਸਿਧਾਂਤ**
5) ਕੱਢੇ ਸਿੱਟਿਆਂ ਦੀ ਪਰਖ ਕਰਨਾ। **ਅਮਲ**

ਇਹ ਪੰਜੇ ਸਟੈਪ ਮਾਰਕਸਵਾਦੀਆਂ ਦੁਆਰਾ ਬਿਆਨ ਕੀਤੇ ਅਨੁਭਵ-ਸਿਧਾਂਤ-ਅਮਲ ਵਿੱਚ ਪਰਖਣ ਦਾ ਹੀ ਇੱਕ ਹੋਰ ਰੂਪ ਹਨ ਸੋ ਸਪਸ਼ਟ ਹੈ ਕਿ ਸਚਾਈ ਜਾਨਣ ਦੀ ਦਵੰਦਵਾਦੀ ਪਦਾਰਥਵਾਦੀ ਫਲਸਫੇ ਵਿੱਚ ਬਿਆਨ ਵਿਧੀ ਅਤੇ ਵਿਗਿਆਨਕ ਵਿਧੀ ਇਕੋ ਗੱਲ ਦੇ ਹੀ ਦੋ ਨਾਮ ਹਨ।

**ਸਾਡਾ ਤਰਕਸ਼ੀਲਤਾ ਤੋਂ ਕੀ ਭਾਵ ਹੈ :**

ਨਿਸ਼ਚੇ ਹੀ ਅੱਜ ਵੀਹਵੀਂ ਸਦੀ ਦੇ ਅੰਤ ਤੇ ਅਸੀਂ 18ਵੀਂ ਸਦੀ ਦੇ ਰੈਸ਼ਨਲਿਜਮ ਨੂੰ ਇੰਨ ਬਿੰਨ ਨਹੀਂ ਅਪਣਾ ਸਕਦੇ ਖਾਸ ਕਰਕੇ ਜਿਵੇਂ ਕਿ ਉਪਰ ਸਪਸ਼ਟ ਕੀਤਾ ਗਿਆ ਹੈ ਪਿਛਲੇ ਦੋ ਸੌ ਸਾਲਾਂ ਵਿੱਚ, ਵਿਗਿਆਨ ਅਤੇ ਫਲਸਫੇ, ਦੋਹਾਂ ਖੇਤਰਾਂ ਵਿੱਚ ਬਹੁਤ ਵਿਕਾਸ ਹੋ ਚੁੱਕਾ ਹੈ। ਸਾਡਾ ਤਰਕਸ਼ੀਲਤਾ ਤੋਂ ਕੀ ਭਾਵ ਹੈ ਇਸ ਬਾਰੇ ਤਰਕਸ਼ੀਲ ਦੇ ਪਹਿਲੇ ਅੰਕ (ਮਈ 86) ਦੀ ਸੰਪਾਦਕੀ ਵਿੱਚ ਸਪਸਟ ਕੀਤਾ ਗਿਆ ਹੈ।

'ਤਰਕਸ਼ੀਲਤਾ ਇੱਕ ਦ੍ਰਿਸ਼ਟੀਕੋਣ ਹੈ ਕੋਈ ਵਿਚਾਰਧਾਰਾ ਨਹੀਂ। ਇਹ ਇੱਕ ਮਾਨਸਿਕ ਨਜ਼ਰੀਆ ਹੈ ਜਿਹੜਾ ਬਿਨਾਂ ਸ਼ੱਕ ਤਰਕ ਦੀ ਸਰਵਉਚਤਾ ਨੂੰ ਮੰਨਦਾ ਹੈ ਅਤੇ ਇਸ ਕਿਸਮ ਦਾ ਦਾਰਸ਼ਨਿਕ ਅਤੇ ਸਦਾਚਾਰਕ ਢਾਂਚਾ ਉਸਾਰਨਾ ਚਾਹੁੰਦਾ ਹੈ ਜਿਹੜਾ ਤਜਰਬੇ ਦੁਆਰਾ ਪਰਖਿਆ ਜਾ ਸਕੇ ਅਤੇ ਕਾਲਪਨਿਕ ਮਾਨਤਾਵਾਂ ਤੋਂ ਆਜ਼ਾਦ ਹੋਵੇ। ਇਹ ਹਰ ਵਰਤਾਰੇ, ਘਟਨਾ, ਮਾਦੇ ਅਤੇ ਮਨੁੱਖਾਂ ਪ੍ਰਤੀ ਕਿਉਂ, ਕਿਸ ਤਰ੍ਹਾਂ ਅਤੇ ਕੀ ਜਾਣਨ ਦੀ ਜਗਿਆਸਾ ਪੈਦਾ ਕਰਦਾ ਹੈ। ਇਹ ਕਿਸੇ ਦੀ ਪ੍ਰਮਾਣੀਕਤਾ ਉਨ੍ਹਾਂ ਚਿਰ ਮੰਨਣੋ ਮੁਨਕਰ ਹੈ ਜਦ ਤੱਕ ਇਹ ਤਜਰਬੇ ਅਤੇ ਤਰਕ ਤੇ ਪੂਰੀ ਨਹੀਂ ਉਤਰਦੀ।

ਸੋ ਅਸੀਂ ਤਰਕਸ਼ੀਲ ਸੋਚ ਲਈ ਤਜਰਬੇ ਅਤੇ ਤਰਕ ਦੋਹਾਂ ਦੇ ਸੁਮੇਲ ਨੂੰ ਮਾਨਤਾ ਦਿੰਦੇ ਹਾਂ। ਸਾਡੇ ਲਈ ਤਰਕ-ਸ਼ੀਲਤਾ ਤੋਂ ਭਾਵ ਕੇਵਲ ਦਲੀਲਬਾਜੀ (Logic) ਨਹੀਂ



ਜਿਵੇਂ ਕੀ ਤਰਕਸ਼ੀਲਤਾ ਦੇ ਕਈ ਵਿਰੋਧੀ ਤਰਕ ਸ਼ਬਦ ਦੇ ਅਰਥ ਕੱਢਦੇ ਹਨ। ਦਲੀਲਾਂ ਸਚਾਈ ਤੇ ਪਹੁੰਚਣ ਦਾ ਇੱਕ ਸਾਧਨ ਹਨ ਪਰ ਇਹ ਇਕੋ ਇੱਕ ਸਾਧਨ ਨਹੀਂ ਹਨ ਕਿਉਂਕਿ ਗਲਤ ਮਾਨਤਾਵਾ ਉਪਰ ਵੀ ਇੱਕ ਪੂਰਾ ਦਲੀਲ-ਪ੍ਰਬੰਧ ਉਸਾਰਿਆ ਜਾ ਸਕਦਾ ਹੈ। ਇਸ ਦੀ ਇੱਕ ਉਦਾਹਰਣ ਸਾਡਾ ਨਿਆਂ-ਪ੍ਰਬੰਧ ਹੈ। ਸਾਡੀ ਨਿਆਂ-ਪ੍ਰਣਾਲੀ ਦਲੀਲਾਂ ਦੇ ਆਧਾਰ ਤੇ ਫੈਸਲੇ ਦਿੰਦੀ ਹੈ ਪਰ ਅਸੀਂ ਜਾਣਦੇ ਹਾਂ ਬਹੁਤ ਵਾਰ ਇਹ ਸਚਾਈ ਤੇ ਪਹੁੰਚਣ ਤੋਂ ਨਾਕਾਮ ਰਹਿੰਦੀ ਹੈ ਅਤੇ ਅਸਲੀਅਤ ਦੀ ਬਜਾਏ ਵਕੀਲ ਦੁਆਰਾ ਉਸਾਰਿਆ ਦਲੀਲ ਪ੍ਰਬੰਧ ਵਧੇਰੇ ਮਹੱਤਵਪੂਰਨ ਹੋ ਨਿਬੜਦਾ ਹੈ।

ਪੰਜਾਬੀ ਦਾ ਤਰਕਸ਼ੀਲ ਸ਼ਬਦ ਅੰਗਰੇਜੀ ਦੇ Log-ical ਅਤੇ Rational ਦੋਹਵਾਂ ਸ਼ਬਦਾਂ ਦੇ ਹੀ ਸਮਾਨਅ-ਰਥ ਵਜੋਂ ਵਰਤ ਲਿਆ ਜਾਂਦਾ ਹੈ। ਪ੍ਰੰਤੂ ਅਸੀਂ ਜੋ ਇਸ ਸੰਕਲਪ ਦੀ ਸਭ ਤੋਂ ਵੱਧ ਵਰਤੋਂ ਕਰਦੇ ਹਾਂ ਨੂੰ ਇਹ ਪੂਰੀ ਤਰ੍ਹਾਂ ਸ਼ਪਸ਼ਟ ਹੋਣਾ ਚਾਹੀਦਾ ਹੈ ਕਿ ਤਰਕ ਦੇ ਅਰਥ Logic ਦੀ ਬਜਾਏ rational ਤੋਂ ਹੀ ਹਨ। ਰੈਸ਼ਨਲ ਹੋਣ ਵਿੱਚ ਅਨੁਭਵ, ਦਲੀਲਾਂ, ਬੁੱਧੀ ਸਭ ਦਾ ਸੁਮੇਲ ਸ਼ਾਮਲ ਹੈ। ਪੰਜਾਬੀ ਦਾ 'ਵਿਵੇਕ' ਸ਼ਬਦ rotional ਸ਼ਬਦ ਦੇ ਅਰਥਾਂ ਦੇ ਵਧੇਰੇ ਨੇੜੇ ਹੈ।

ਸੰਖੇਪ ਵਿੱਚ ਅਸੀਂ ਕਹਿ ਸਕਦੇ ਹਾਂ ਕਿ Ratio nalism ਤੋਂ ਸਾਡਾ ਭਾਵ ਪਦਾਰਥਵਾਦੀ ਅਧਾਰਾਂ ਤੇ ਉਸਰੀ ਤਰਕਸ਼ੀਲਤਾ ਤੋਂ ਹੈ। ਅਤੇ ਜਦ ਤਰਕ ਨੂੰ ਪਦਾਰ-ਥਵਾਦੀ ਅਧਾਰਾਂ ਉਪਰ ਉਸਾਰਿਆ ਜਾਵੇ ਤਾਂ ਇਸ ਵਿੱਚ ਲਾਜ਼ਮੀ ਹੀ ਤਰਕ ਅਤੇ ਤਜਰਬਾ ਦੋਹਵੇਂ ਸ਼ਾਮਲ ਹੋਣਗੇ। ਹੋਣਗੇ। ਇਸ ਤੋਂ ਸਹਿਜੇ ਹੀ ਸਿੱਟਾ ਕੱਢਿਆ ਜਾ ਸਕਦਾ ਹੈ ਕਿ ਸਾਡੇ ਲਈ ਤਰਕਸ਼ੀਲਤਾ ਵਿਗਿਆਨਕ ਸੋਚ ਦਾ ਹੀ ਦੂਸਰਾ ਨਾਮ ਹੈ।

—●—

ਇਸ ਤੋਂ ਅੱਗੇ ਸਵਾਲ ਉਠਦਾ ਹੈ ਕਿ ਇਸ ਤਰਕ-ਸ਼ੀਲਤਾ ਦੀ ਸਾਡੇ ਅਜੋਕੇ ਸਮਾਜ ਵਿਚ ਕੀ ਸਾਰਥਿਕਤਾ ਬਣਦੀ ਹੈ।

**ਤਰਕਸ਼ੀਲਤਾ ਦੀ ਸਾਰਥਿਕਤਾ :**

ਜਦ ਸਾਡਾ ਸਮਾਜ ਅਜੇ ਵੀ ਅੰਧਵਿਸਵਾਸ਼ਾਂ, ਜਾਦੂ-ਟੂਣਿਆਂ, ਰੂੜੀਵਾਦੀ ਰਸਮਾਂ ਰਿਵਾਜਾਂ, ਪਛੜੀਆਂ ਕਦਰਾਂ ਕੀਮਤਾਂ, ਧਾਰਮਿਕ ਕਟੜਤਾ ਆਦਿ ਵਿੱਚ ਫਸਿਆ ਹੋਇਆ ਹੈ ਤਾਂ ਤਰਕਸ਼ੀਲਤਾ ਦਾ ਪ੍ਰਚਾਰ ਨਾ ਸਿਰਫ ਸਾਰਥਿਕ ਹੀ ਹੈ ਸਗੋਂ ਸਾਡੀ ਅਣਸਰਦੀ ਲੋੜ ਹੈ ਕਿਉਂਕਿ ਤਰਕਸ਼ੀਲ ਸੋਚ ਸਦਕਾ ਹੀ ਅਸੀਂ ਕੁਦਰਤੀ ਅਤੇ ਸਮਾਜਿਕ ਵਰਤਾਰੀਆਂ ਨੂੰ ਸਹੀ ਦ੍ਰਿਸ਼ਟੀਕੋਣ ਤੋਂ ਦੇਖ ਸਕਦੇ ਹਾਂ। ਜੇ ਠੋਸ ਰੂਪ ਵਿੱਚ ਦੇਖਣਾ ਹੋਵੇ ਤਾਂ ਤਰਕਸੀਲਤਾ ਦੀ ਹੇਠ ਲਿਖੇ ਖੇਤਰਾਂ ਵਿੱਚ ਬਹੁਤ ਅਹਿਮੀਅਤ ਬਣਦੀ ਹੈ।

**1) ਅੰਧ ਵਿਸਵਾਸ਼ਾਂ ਖਿਲਾਫ :**

ਸਾਡਾ ਸਮਾਜ ਤਰ੍ਹਾਂ ਤਰ੍ਹਾਂ ਦੇ ਅੰਧ ਵਿਸ਼ਵਾਸਾਂ ਵਿੱਚ ਬੁਰੀ ਤਰ੍ਹਾਂ ਜਕੜਿਆ ਹੋਇਆ ਹੈ। ਸਾਡੇ ਲੋਕ ਹਰ ਚੰਗੀ ਮਾੜੀ ਘਟਨਾ ਨਾਲ ਕੋਈ ਨਾ ਕੋਈ ਅੰਧ ਵਿਸ਼ਵਾਸ ਜੋੜ ਲੈਂਦੇ ਹਨ ਜਿਸ ਕਰਕੇ ਉਹ ਮਸਲੇ ਪਿਛੇ ਕੰਮ ਕਰਦੇ ਅਸਲ ਕਾਰਨ ਨੂੰ ਲੱਭਣ ਦਾ ਯਤਨ ਨਹੀਂ ਕਰਦੇ। ਤਰਕਸ਼ੀਲ ਸੋਚ ਮੁਤਾਬਿਕ ਹਰ ਕਾਰਜ ਦਾ ਕੋਈ ਨਾ ਕੋਈ ਠੋਸ ਕਾਰਣ ਹੁੰਦਾ ਹੈ ਜਦ ਕਿ ਅੰਧਵਿਸਵਾਸ਼ੀ ਸੋਚ ਘਟਨਾ ਪਿੱਛੇ ਕੰਮ ਕਰਦੇ ਕਾਰਣ ਨੂੰ ਲੱਭਣ ਦੀ ਬਜਾਏ ਉਸਨੂੰ ਕਿਸੇ ਦੈਵੀ ਸ਼ਕਤੀ ਦੀ ਕਰੋਪੀ ਜਾਂ ਖੁਸ਼ੀ ਨਾਲ ਜੋੜ ਦਿੰਦੀ ਹੈ। ਕੇਵਲ ਤਰਕਸ਼ੀਲ ਸੋਚ ਅਪਨਾਉਣ ਨਾਲ ਹੀ ਅਸੀਂ ਹਰ ਵਰਤਾਰੇ ਮਗਰ ਛਿਪੇ ਕਾਰਣ ਨੂੰ ਲੱਭਣ ਵੱਲ ਰੁਚਿਤ ਹੋਵਾਂਗੇ ਅਤੇ ਤਦ ਹੀ ਅਸੀਂ ਸਮਸਿੱਆਵਾਂ ਨੂੰ ਹੱਲ ਕਰਨ ਲਈ ਯੋਗ ਢੰਗ ਅਪਣਾ ਸਕਾਂਗੇ।

**2) ਵੇਲਾ ਵਿਹਾ ਚੁੱਕੇ ਰਸਮੋਂ ਰਿਵਾਜਾਂ ਖਿਲਾਫ :**

ਸਾਡੇ ਸਮਾਜ ਵਿੱਚ ਜਨਮ ਤੋਂ ਮਰਨ ਤੱਕ ਅਣਗਿਣਤ ਹੀ ਅਜਿਹੀਆਂ ਰਸਮਾਂ ਕੀਤੀਆਂ ਜਾਂਦੀਆਂ ਹਨ ਜਿੰਨ੍ਹਾਂ ਦੀ ਅਜੋਕੇ ਸਮੇਂ ਵਿੱਚ ਕੋਈ ਸਾਰਥਿਕਤਾ ਨਹੀਂ ਹੈ। ਉਹ ਇਸ ਅਧਾਰ ਤੇ ਹੀ ਚੱਲੀਆਂ ਆਉਂਦੀਆਂ ਹਨ ਕਿ ਸਾਡੇ ਤੋਂ ਪਹਿਲੀਆਂ ਪੀੜ੍ਹੀਆਂ ਉਹਨਾਂ ਨੂੰ ਲਾਗੂ ਕਰਦੀਆਂ ਹਨ। ਇਹਨਾਂ ਤੋਂ ਖਹਿੜਾ ਛੁਡਾਉਣ ਵਿੱਚ ਤਰਕਸ਼ੀਲ ਸੋਚ ਹੀ ਮੁਖ ਰੋਲ ਨਿਭਾ ਸਕਦੀ ਹੈ ਕਿਉਂਕਿ ਇਹ ਤਰਕਸ਼ੀਲਤਾ ਹੀ ਹੈ ਜੋ ਸਾਨੂੰ ਇਸ ਗੱਲ ਲਈ ਪ੍ਰੇਰਦੀ ਹੈ ਕਿ ਅਸੀਂ ਹਰ

ਰਸਮੋ-ਰਿਵਾਜ ਨੂੰ ਲਾਗੂ ਕਰਨ ਪਿਛੇ ਪਏ ਕਾਰਣਾਂ ਨੂੰ ਫਰੋਲੀਏ ਅਤੇ ਜੇ ਕਿਸੇ ਰਸਮ ਜਾਂ ਰਿਵਾਜ ਪਿਛੇ ਕੋਈ ਠੋਸ ਕਾਰਣ ਨਹੀਂ ਹੈ ਤਾਂ ਉਸਨੂੰ ਛੱਡ ਦਈਏ । ਤਰਕਸ਼ੀਲਤਾ ਕਿਸੇ ਵੀ ਰਸਮ-ਰਿਵਾਜ ਨੂੰ ਵੇਖੋ-ਵੇਖੀ ਕਰੀ ਜਾਣ ਦੀ ਪ੍ਰਵਿਰਤੀ ਦਾ ਵਿਰੋਧ ਕਰਦੀ ਹੈ ਅਤੇ ਉਸਦੀ ਸਾਰਥਿਕਤਾ ਨੂੰ ਪਰਖਣ ਦਾ ਹੌਸਲਾ ਕਰਦੀ ਹੈ ।

### 3) ਗਲਤ ਸਮਾਜਿਕ-ਸਭਿਆਚਾਰਕ ਕਦਰਾਂ ਕੀਮਤਾਂ ਖਿਲਾਫ :

ਸਮਾਜਿਕ ਜਾਂ ਸਭਿਆਚਾਰਕ ਪੱਖ ਤੋਂ ਦੇਖਿਆਂ ਸਾਡਾ ਅਨੇਕਾਂ ਅਜਿਹੀਆਂ ਕਦਰਾਂ ਕੀਮਤਾਂ ਨਾਲ ਵਾਹ ਪੈਂਦਾ ਹੈ ਜੋ ਸਾਡੇ ਲੋਕਾਂ ਦੇ ਵੱਡੇ ਹਿੱਸੇ ਲਈ ਹਾਨੀਕਾਰਕ ਹਨ ਅਤੇ ਸਮੁੱਚੇ ਸਮਾਜ ਦੀ ਪ੍ਰਗਤੀ ਦੇ ਰਾਹ ਵਿੱਚ ਰੋੜਾ ਹਨ। ਸਮਾਜਿਕ ਜੀਵਨ ਵਿੱਚ ਭਾਰੂ ਧਿਰਾਂ ਆਪਣਾ ਦਾਬਾ ਕਾਇਮ ਰੱਖਣ ਲਈ ਅਜਿਹੀਆਂ ਗਲਤ ਸਮਾਜਿਕ-ਸਭਿਆਚਾਰਕ ਕੀਮਤਾਂ ਸਿਰਜਦੀਆਂ ਅਤੇ ਕਾਇਮ ਰਖਦੀਆਂ ਹਨ । ਹੌਲੀ ਇਹ ਆਮ ਲੋਕਾਂ ਦੀ ਚੇਤਨਾ ਦਾਂ ਅੰਗ ਬਣ ਜਾਂਦੀਆਂ ਹਨ, ਇਥੋਂ ਤੱਕ ਕਿ ਉਹ ਲੋਕ ਜੋ ਇਹਨਾਂ ਕਦਰਾਂ-ਕੀਮਤਾਂ ਦਾ ਸ਼ਿਕਾਰ ਹੁੰਦੇ ਹਨ, ਉਹ ਵੀ ਇਹਨਾਂ ਨੂੰ ਠੀਕ ਮੰਨਣ ਲੱਗ ਜਾਂਦੇ ਹਨ (ਇਵੇਂ ਜਾਤ-ਪਾਤ, ਔਰਤ ਦੀ ਦਬੀ ਹੋਈ ਸਥਿਤੀ ਆਦਿ) ਅਜਿਹੀ ਸਥਿਤੀ ਵਿੱਚ ਤਰਕ ਅਧਾਰਿਤ ਸੋਚ ਹੀ ਇਹਨਾਂ ਕਦਰਾਂ-ਕੀਮਤਾਂ ਦੀ ਉਚਤਿਤਾ ਤੇ ਕਿੰਤੂ ਕਰਦੀ ਹੈ। ਤਰਕਸ਼ੀਲਤਾ ਸਾਡੇ ਅਚੇਤ ਮਨ ਵਿੱਚ ਧਸੀਆਂ ਇਹਨਾਂ ਕਦਰਾਂ-ਕੀਮਤਾਂ ਦੀ ਅਸਲੀਅਤ ਨੂੰ ਸਾਡੇ ਸਾਹਮਣੇ ਸ਼ਪਸਟ ਕਰ ਸਕਦੀ ਹੈ । ਜੋ ਅਜਿਹੀਆਂ ਕਦਰਾਂ-ਕੀਮਤਾਂ ਖਿਲਾਫ ਤਰਕਸ਼ੀਲਤਾ ਹੀ ਮੁੱਖ ਹਥਿਆਰ ਬਣਦੀ ਹੈ ।

### 4) ਧਾਰਮਿਕ ਕੱਟੜਤਾ ਖਿਲਾਫ

ਤਰਕਸ਼ੀਲਤਾ ਦੀ ਸਭ ਤੋਂ ਵੱਡੀ ਮਹੱਤਤਾ ਤਾਂ ਧਾਰਮਿਕ ਕਟੱੜਤਾ ਖਿਲਾਫ ਬਣਦੀ ਹੈ। ਹਰ ਧਰਮ ਦੇ ਪੈਰੋਕਾਰ ਸਮਝਦੇ ਹਨ ਕਿ ਉਹਨਾਂ ਦੇ ਧਰਮ ਵਿਚ ਜੋ ਜੋ ਗੱਲਾਂ ਕਹੀਆਂ ਗਈਆਂ ਹਨ ਉਹੀ ਅੰਤਿਮ ਸਚਾਈਆਂ ਹਨ। ਬਹੁਤ ਵਾਰ ਇੱਕ ਧਰਮ ਦੇ ਨਿਯਮ ਦੂਸਰੇ ਨਾਲੋਂ ਟਕਰਾਵੇਂ ਹੁੰਦੇ ਹਨ । ਫਿਰ ਗੱਲ ਉਹਨਾਂ ਧਰਮਾਂ ਦੇ ਪੈਰੋਕਾਰਾਂ ਵਿਚ ਟਕਰਾ ਦਾ ਕਾਰਨ ਬਣਦੀ ਹੈ ਕਿਉਂਕਿ ਧਾਰਮਿਕ ਸੋਚ ਕੇਵਲ ਵਿਸ਼ਵਾਸ ਤੇ ਅਧਾਰਿਤ ਹੋਣ ਕਾਰਣ ਵੱਖ-ਵੱਖ ਰਾਂਵਾਂ ਨੂੰ ਤਰਕ ਦੇ ਅਧਾਰ ਤੇ ਹੱਲ ਕਰਨ ਤੋਂ ਨਾਕਾਮ ਹੁੰਦੀ ਹੈ। ਧਾਰਮਿਕ ਸੋਚ ਕਿਸੇ ਵੀ ਗੱਲ ਬਾਰੇ ਠੀਕ ਹਾਲਤ ਦਾ ਫੈਸਲਾ ਤੱਥਾਂ ਦੇ ਅਧਾਰ ਤੇ ਕਰਨ ਦੀ ਬਜਾਏ ਵਿਸ਼ਵਾਸਾਂ ਨੂੰ ਮਾਨਤਾ ਦਿੰਦੀ ਹੈ । ਇਹ ਤਰਕਸ਼ੀਲਤਾ ਹੀ ਹੈ ਜੋ ਹਰ ਵਿਚਾਰ ਨੂੰ ਤਰਕ ਅਤੇ ਤਜ਼ਰਬੇ ਦੇ ਅਧਾਰ ਉਤੇ ਪਰਖਣ ਦਾ ਹੌਂਸਲਾ ਕਰਦੀ ਚਾਹੇ ਉਸ ਵਿਚਾਰ ਨੂੰ ਧਾਰਮਿਕ ਲੋਕਾਂ ਵਲੋਂ ਕਿੰਨਾਂ ਵੀ ਪਵਿਤਰ ਕਿਉਂ ਨਾ ਕਰਾਰ ਦਿੱਤਾ ਹੋਵੇ ਧਰਮਾਂ ਦੇ ਪ੍ਰਭਾਵੀ ਹੋਣ ਸਦਕਾ ਸਾਡੀ ਸੋਚ ਦੇ ਵਿਕਾਸ ਨੂੰ ਬੰਨ੍ਹ ਲੱਗਿਆ ਰਿਹਾ ਹੈ ਅਤੇ ਧਾਰਮਿਕ ਕੱਟੜਤਾ ਸਦਕਾ ਸਾਡੇ ਦੇਸ਼ ਨੂੰ ਵੱਡੇ-ਵੱਡੇ ਦੁਖਾਂਤ ਦੇਖਣੇ ਪਏ ਹਨ । ਇਸਦੇ ਮੁਕਾਬਲੇ ਤਰਕ-ਸ਼ੀਲਤਾ ਵਿਗਿਆਨਕ ਸੋਚ-ਵਿਚਾਰ ਨੂੰ ਪ੍ਰੇਰਦੀ ਹੋਈ ਧਾਰ-ਮਿਕ ਕੱਟੜਤਾ ਅਤੇ ਸੰਕੀਰਣ ਸੋਚ ਤੋਂ ਮੁਕਤ ਕਰਦੀ ਹੈ।

### 5) ਵਿਚਾਰਧਾਰਕ ਕੱਟੜਤਾ

ਦੇਖਿਆ ਜਾਂਦਾਂ ਹੈ ਕਿ ਬਹੁਤ ਸਾਰੇ ਲੋਕ ਜਿਥੇ ਧਾਰਮਿਕ ਕੱਟੜਤਾ ਦਾ ਵਿਰੋਧ ਕਰਦੇ ਹਨ ਉਥੇ ਇਕ ਜਾਂ ਦੂਜੀ ਵਿਚਾਰਧਾਰਾ ਵਿਚ ਉਸੇ ਪ੍ਰਕਾਰ ਦਾ ਵਿਸ਼ਵਾਂਸ ਜਤਾਉਂਦੇ ਹਨ ਜਿਸ ਤਰ੍ਹਾਂ ਧਾਰਮਿਕ ਲੋਕ ਆਪਣੇ ਧਰਮ ਵਿਚ। ਉਹ ਵਿਚਾਰਧਾਰਾਵਾਂ ਨੂੰ ਤਰਕਮਈ ਢੰਗ ਨਾਲ ਨਹੀਂ ਜਾਣਦੇ ਸਮਝਦੇ ਸਗੋਂ ਦੂਸਰੀਆਂ ਵਿਚਾਰਧਾਰਾਂਵਾਂ ਦਾ ਉਸੇ ਤਰ੍ਹਾਂ ਹੀ ਅੰਨ੍ਹਾ ਵਿਰੋਧ ਕਰਦੇ ਹਨ ਜਿਵੇਂ ਕਿ ਇੱਕ ਧਰਮ ਦੇ ਲੋਕ ਦੂਸਰੇ ਦਾ । ਇਥੇ ਹੀ ਤਰਕਸ਼ੀਲ ਦ੍ਰਿਸ਼ਟੀਕੋਣ ਬਹੁਤ ਮਹੱਤਵ ਪੂਰਣ ਬਣ ਜਾਂਦਾ ਹੈ ਕਿਉਂਕਿ ਤਰਕਸ਼ੀਲਤਾ ਹਰ ਸਿਧਾਂਤ ਨੂੰ ਲਾਈਲੱਗਪੁਣੇ ਤੋਂ ਮੁਕਤ ਹੋਕੇ ਤਰਕ ਦੇ ਅਧਾਰ 'ਤੇ ਪਰਖਣ ਅਤੇ ਅਪਨਾਉਣ ਦਾ ਰਾਹ ਦਸਦੀ ਹੈ । ਕੇਵਲ ਤਰਕਸ਼ੀਲ ਸੋਚ ਦੇ ਅਧਾਰ ਤੇ ਚਲਿਆਂ ਹੀ ਵਿਚਾਰਧਾਰਕ ਮਤਭੇਦਾਂ ਵਿਚੋਂ ਸਹੀ ਹਾਲਤ ਦਾ ਠੀਕ ਨਿਬੇੜਾ ਹੋ ਸਕਦਾ ਹੈ ਅਤੇ ਸਹੀ ਸਿਧਾਂਤ ਵਿਕਸਿਤ ਹੋ ਸਕਦੇ ਹਨ ।

ਸੋ ਬਿਨਾਂ ਸ਼ੱਕ ਤਰਕਸ਼ੀਲਤਾ ਸਾਡੇ ਵਿਚਾਰਾਂ ਦੇ ਵਿਕਾਸ ਵਿਚ, ਠੀਕ ਹਾਲਤ ਦੀ ਪਛਾਣ ਕਰਨ ਵਿਚ, ਸਮਾਜ ਵਿਚ ਆਈ ਖੜੋਤ ਨੂੰ ਤੋੜਨ ਅਤੇ ਚੰਗੇਰੀਆਂ ਕਦਰਾਂ ਕੀਮਤਾਂ ਸਥਾਪਿਤ ਕਰਨ ਵਿਚ ਬਹੁਤ ਮਹਤਵਪੂਰਣ ਰੋਲ ਨਿਭਾ ਸਕਦੀ ਹੈ। ●



ਮਨੋਵਿਗਿਆਨ

# ਬੱਚੇ ਅਤੇ ਮਾਪਿਆਂ ਵਿਚਲੀ ਖਹਿਬੜ

—ਮਾਰਕ ਸਟੇਬੈਕ

ਮੇਰੀ ਹਮੇਸ਼ਾ ਇਹੀ ਜਾਨਣ ਦੀ ਇੱਛਾ ਰਹੀ ਹੈ ਕਿ ਕਿਉਂ ਸਾਊ, ਆਗਿਆਕਾਰ ਤੇ ਰਲੌਟਾ ਬੱਚਾ ਚਿੜਚਿੜਾ, ਚੁੱਪਗੜੁੱਪ ਅਤੇ ਰੁੱਖਾ ਹੋ ਜਾਂਦਾ ਹੈ ?

ਅਕਸਰ ਬਿਨਾਂ ਕਾਰਣ ਦੇ ਕੁਝ ਨਹੀਂ ਵਾਪਰਦਾ । ਜੇ ਅਸੀਂ ਅਜਿਹੇ ਪਰਿਵਾਰਾਂ ਨੂੰ ਦਸ ਵਰ੍ਹੇ ਪਹਿਲਾਂ ਦੇਖ ਸਕਦੇ, ਜਦੋਂ ਬੱਚੇ ਨੂੰ ਚੌਥਾ ਜਾਂ ਪੰਜਵਾਂ ਲੱਗਿਆ ਸੀ, ਤਾਂ ਪਤਾ ਲਗਦਾ ਝਗੜੇ ਦੇ ਬੀਜ ਤਾਂ ਪਹਿਲਾਂ ਹੀ ਬੀਜੇ ਜਾ ਚੁੱਕੇ ਹਨ।

ਸਲਾਹਕਾਰ ਦੇ ਤੌਰ ਤੇ ਅਨੇਕਾਂ ਬੱਚਿਆਂ ਦੀਆਂ ਮਾਵਾਂ ਨੂੰ ਅਹਿਸਾਸ ਕਰਾਉਣ ਲਈ ਗੱਲਬਾਤ ਹੀ ਕਾਫੀ ਹੈ ਕਿ ਭਵਿੱਖ ਵਿੱਚ ਪਰਿਵਾਰ ਅੱਗੇ ਗੰਭੀਰ ਸਮੱਸਿਆਵਾਂ ਪ੍ਰਗਟ ਹੋਣਗੀਆਂ ।

ਨੁਕਤਾ ਇਹ ਹੈ ਕਿ ਛੋਟਾ ਬੱਚਾ ਆਵਦੇ ਮਾਪਿਆਂ ਨਾਲ ਡੂੰਘੀ ਤਰ੍ਹਾਂ ਜੁੜਿਆ ਹੁੰਦਾ ਹੈ ਜਾਂ ਅਮਲੀ ਤੌਰ ਤੇ ਉਸ ਦਾ ਸਬੰਧ ਅਟੁੱਟ ਹੁੰਦਾ ਹੈ। ਨਿੱਕਾ ਜਿਹਾ ਵਿਛੋੜਾ ਉਹ ਦਿਲ ਲਾ ਬਹਿੰਦਾ ਹੈ। ਉਦਾਹਰਣ ਲਈ ਜਦੋਂ ਉਸ ਦੇ ਮਾਪੇ, ਕੰਮ ਲਈ ਘਰੋਂ ਤੁਰਦੇ ਹਨ ਤਾਂ ਉਸਨੂੰ ਦਾਦੇ ਦਾਦੀ ਕੋਲ ਰਹਿਣਾ ਪੈਂਦਾ ਹੈ। ਅਕਸਰ, ਇਸੇ ਕਾਰਣ ਬਾਲਵਾੜੀ 'ਚ ਜੀਅ ਲਾਉਣ ਦੀ ਆਦਤ ਪਾਉਣ ਲਈ ਉਸ ਨੂੰ ਲੰਮੀ ਅਤੇ ਤਕਲੀਫਦੇਹ ਕੋਸ਼ਿਸ਼ ਕਰਨੀ ਪੈਂਦੀ ਹੈ । ਜਿਉਂ ਹੀ ਉਸ ਨੂੰ ਸਤਵਾਂ ਵਰ੍ਹਾ ਲਗਦਾ ਹੈ, ਉਸ ਵਿਚ ਖੁਦਮੁਖਤਿਆਰੀ ਦੀ ਲੋੜ ਵਿਕਸਤ ਹੋਣ ਲਗਦੀ ਹੈ ਜਿਸ ਨਾਲ ਬੱਚੇ ਅਤੇ ਮਾਪਿਆਂ ਵਿੱਚ ਇਕ ਵਿੱਥ ਦਾ ਪਾਸਾਰ ਹੁੰਦਾ ਹੈ। ਬੱਚਿਆਂ ਦੇ ਮਨੋਰੋਗ ਮਾਹਿਰਾਂ ਦਾ ਮੱਤ ਹੈ ਮੁੰਡੇ ਅਤੇ ਕੁੜੀਆਂ ਨੂੰ ਹਾਣੀਆਂ ਦੀ ਲੋੜ ਮਹਿਸੂਸ ਹੁੰਦੀ ਹੈ। ਇਹ ਸੁਭਾਵਿਕ ਹੈ। ਅਸਲ ਵਿੱਚ ਅਜੇਹੇ ਇੱਛਤ ਸਾਥ ਦਾ ਵਿਗੋਚਾ ਵਿਕਾਸ ਸਬੰਧੀ ਕੁਰਾਹਿਆਂ ਨੂੰ ਜਨਮ ਦਿੰਦਾ ਹੈ ।

ਇਹ ਵੀ ਕੁਦਰਤੀ ਹੈ ਕਿ ਗਭਰੂਟ, ਦੋਸਤਾਂ ਅਤੇ ਜਮਾਤੀਆਂ ਦੀਆਂ ਰਾਵਾਂ ਨੂੰ ਵੱਡੀ ਮਹੱਤਤਾ ਦੇਣ । ਅਕਸਰ ਕਈ ਵਾਰ, ਇਹ ਮਾਪਿਆਂ ਦੀ ਨਸੀਹਤ ਦੇ ਉਪਰ ਦੀ ਪੈ ਜਾਂਦੀਆਂ ਹਨ। ਉਦਾਹਰਣ ਵਜੋਂ, ਪੰਦਰਾਂ ਵਰ੍ਹਿਆਂ ਦੀ ਲੜਕੀ ਲਈ ਕਪੜਿਆਂ ਜਾਂ ਵਾਲਾਂ ਦੀ ਸ਼ਕਲ ਬਾਰੇ ਸਹੇਲੀ ਦੀ ਰਾਇ, ਇਸ ਮਸਲੇ ਤੇ ਦਿੱਤੀ ਮਾਂ ਦੀ ਨਸੀਹਤ ਨਾਲੋਂ ਜ਼ਿਆਦਾ ਅਸਰ ਰਖਦੀ ਹੈ। ਇਕ ਗੱਲ ਕੁੜੀ ਦੀ ਹਰ ਗੱਲ ਤੇ ਲਾਗੂ ਹੁੰਦੀ ਹੈ। ਇਹ ਉਹ ਮੋੜ ਹੈ, ਜਿੱਥੋਂ ਖਹਿਬੜ ਸ਼ੁਰੂ ਹੋ ਜਾਂਦੀ ਹੈ। "ਸ਼ੀਸ਼ੇ 'ਚ ਦੇਖ ਕੀ ਡਰਾਉਣੀ ਬੂਥੀ ਬਣਾਈ ਹੈ !", ਜਾਂ "ਤੂੰ ਲੰਮੇ ਵਾਲਾਂ ਵਾਲੀ ਉਜੜਕੁੜੀ ਦਾ ਖਹਿੜਾ ਛੱਡ ਦੇ, ਇਸ ਨੇ ਤੇਰਾ ਕੁੱਝ ਨਹੀਂ ਸੰਵਾਰਨਾ." ਵੱਡੇ ਬੇਧਿਆਨੀ 'ਚ ਅਜੇਹੀਆਂ ਟਿੱਪਣੀਆਂ ਕਰ ਬਹਿੰਦੇ ਹਨ ਅਤੇ ਉਹ ਇਕ ਅਜਿਹਾ ਫਿਲਟਰ ਬਣਾ ਲੈਂਦੇ ਹਨ, ਜਿਸ ਥਾਣੀਂ ਉਨ੍ਹਾਂ ਦੇ ਪੁੱਤ ਜਾਂ ਧੀ ਦਾ ਮਹੌਲ ਛਾਣਿਆ ਜਾਂਦਾ ਹੈ। ਉਨ੍ਹਾਂ ਨੂੰ ਪੱਕਾ ਯਕੀਨ ਹੁੰਦਾ ਹੈ, ਕਿ ਤਜਰਬੇ ਦੀ ਬਦੌਲਤ ਉਹ ਜ਼ਿੰਦਗੀ ਨੂੰ ਆਪਣੇ ਬੱਚਿਆਂ ਨਾਲੋਂ ਵੱਧ ਸਮਝਦੇ ਹਨ। ਅਤੇ ਉਹ ਦੂਰ ਤੱਕ ਦੇਖ ਸਕਦੇ ਹਨ । ਗੰਭੀਰ ਟਕਰਾਓ ਤੋਂ ਪਹਿਲਾਂ ਹੀ ਬੱਚੇ ਦੀ ਭਾਵੁਕ ਜ਼ਿੰਦਗੀ ਨੂੰ ਇਕ ਕਰੜੇ ਅਨੁਸ਼ਾਸ਼ਨ 'ਚ ਬੰਨ੍ਹ ਲਿਆ ਜਾਂਦਾ ਹੈ । ਆਪਣੇ ਪਲੇਠੇ ਪੁੱਤ ਨੂੰ ਮਾਂ ਨਸੀਹਤ ਦਿੰਦੀ ਹੈ, "ਤੂੰ ਫਲਾਣੀ ਨਾਲ ਦੋਸਤੀ ਕਰ ਲੈ, ਉਹ ਕੁੜੀ ਚੰਗੀ ਹੈ ।" ਮੈਂ ਇਹ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਜੇ ਕਿਸੇ ਪ੍ਰੀਵਾਰ 'ਚ ਅਜਿਹੀ ਨਸੀਹਤ ਦਿੱਤੀ ਜਾਂਦੀ ਹੈ ਤਾਂ ਉਥੇ ਸਮੱਸਿਆਵਾਂ ਦਾ ਹੋਣਾ ਲਾਜਮੀ ਹੈ। ਜੇ ਮਾਪਿਆਂ ਦਾ ਅਧਿਕਾਰ ਬੱਚਿਆਂ ਦੀ ਪੁੰਗਰਦੀ ਸਵੈਨਿਰਭ-ਰਤਾ ਦਾ ਗਲਾ ਘੁੱਟ ਦਿੰਦਾ ਹੈ ਤਾਂ ਸਮੇਂ ਨਾਲ ਉਹ ਸਵੈ-ਵਿਸ਼ਵਾਸ਼ ਤੋਂ ਵਿਰਵਾ ਇਕ ਕਮਜ਼ੋਰ ਇੱਛਾ ਸ਼ਕਤੀ ਵਾਲਾ ਗਭਰੇਟ ਨਿਕਲੇਗਾ ਅਤੇ ਆਵਦੇ ਫੈਸਲੇ ਆਪ ਕਰਨ ਤੋਂ ਅਸਮਰੱਥ । ਮਾਪਿਆਂ ਨਾਲ ਆਵਦਾ ਰਿਸ਼ਤਾ ਵਿਗੜਨ ਦੇ ਡਰੋਂ ਬੱਚਾ ਲਗਾਤਾਰ ਆਪਦੇ ਆਪ ਦੀ, ਆਪਣੀਆਂ ਲੋੜਾਂ

ਦੀ ਕੁਰਬਾਨੀ ਕਰਦਾ ਹੈ। ਅਜੇਹੇ ਕੇਸਾਂ ਵਿੱਚ ਆਗਿਆਕਾਰਤਾ ਦੂਜਿਆਂ ਦੀ ਇੱਛਾ ਮੂਹਰੇ ਅਧੀਨਗੀ ਹੋ ਨਿਬੜਦੀ ਹੈ. ਜੋ ਵਿਅਕਤੀ ਦੇ ਵਿਕਾਸ ਨੂੰ ਕਰੰਡ ਕਰਦੀ ਹੈ।

ਅਸੀਂ ਮਾਪਿਆਂ ਨੂੰ ਇਹ ਕਹਿੰਦਿਆਂ ਅਕਸਰ ਸੁਣਦੇ ਹਾਂ, "ਸਾਡਾ ਮੁੰਡਾ ਪੂਰਾ ਆਗਿਆਕਾਰ ਹੈ, ਜੋ ਆਖੀਏ ਹਮੇਸ਼ਾ ਕਰਨ ਲਈ ਤਿਆਰ ਹੁੰਦਾ ਹੈ।" ਉਹ ਲੱਗਭਗ ਉਸੇ ਤਰ੍ਹਾਂ ਸਕੂਲ 'ਚ ਵਿਚਰਦਾ ਹੈ। ਮਾਪਿਆਂ ਅਤੇ ਅਧਿਆਪਕਾਂ ਕੋਲ ਬੱਚੇ ਨੂੰ ਪਰਖਣ ਲਈ ਅਗਿਆਕਾਰਤਾ ਹੀ ਇਕੋ ਇਕ ਕਸੌਟੀ ਹੁੰਦੀ ਹੈ। ਬੇਸ਼ੱਕ ਗਭਰੇਟ ਉਮਰੇ ਅੰਨ੍ਹੀ ਆਗਿਆਕਾਰਤਾ ਹੀ ਇਕੋ ਇਕ ਕਸੌਟੀ ਹੁੰਦੀ ਹੈ। ਬੇਸ਼ੱਕ ਗਭਰੇਟ ਉਮਰੇ ਅੰਨ੍ਹੀ ਆਗਿਆਕਾਰਤਾ ਸਾਧਾਰਣ ਅਵਸਥਾ ਦੀ ਬਜਾਏ ਰੋਗ ਦਾ ਲੱਛਣ ਵੱਧ ਹੁੰਦਾ ਹੈ।

ਮਾਪੇ ਆਪਣੇ ਬੱਚੇ ਨਾਲ ਇਕ ਵਧੀਆ ਰਿਸ਼ਤਾ ਨਹੀਂ ਕਿਆਸ ਸਕਦੇ ਜੋ ਆਵਦਾ ਇਖਤਿਆਰ ਘੱਟਣ ਦੇ ਡਰੋਂ ਉਹ ਬਚਪਨ ਤੋਂ ਹੀ ਬੱਚੇ ਦੇ ਸਵੈਦੀਕਦਰ ਕਰਨੀ ਸ਼ੁਰੂ ਨਹੀਂ ਕਰਦੇ।

ਆਮ ਤੌਰ ਤੇ, ਵਿਚਾਰ ਵਟਾਂਦਰੇ ਦੌਰਾਨ ਜਦੋਂ ਪ੍ਰੇਸ਼ਾਨ ਪਿਉ ਆਵਦੇ ਜੁਆਨ ਪੁੱਤ ਬਾਰੇ ਸ਼ਿਕਾਇਤ ਕਰਦਾ ਹੈ, ਮੈਂ ਅਚਾਨਕ ਉਸ ਨੂੰ ਭੁੰਜੇ ਚੌਕੜੀ ਮਾਰਨ ਲਈ ਆਖਦਾ ਹਾਂ। ਖੁਦ ਖੜਾ ਰਹਿੰਦਾ ਹਾਂ, ਜਦੋਂ ਉਹ ਮੇਰੇ ਸਾਹਮਣੇ ਥੱਲੇ ਬੈਠਾ ਹੁੰਦਾ ਹੈ, ਮੈਂ ਪੁਛਦਾ ਹਾਂ, "ਮੈਂ ਤੁਹਾਨੂੰ ਥੱਲਿਓ ਕਿਵੇਂ ਲਗਦਾ ਹਾਂ?" 'ਡਰਾਉਣਾ', ਉਸ ਦਾ ਜੁਆਬ ਹੁੰਦਾ ਹੈ। ਇਵੇਂ ਹੀ ਬੱਚਾ ਕੇਵਲ ਡਰ ਦਾ ਅਨੁਭਵ ਕਰਦਾ ਹੈ, ਜਦੋਂ ਉਹ ਪਿਓ ਵੱਲ ਵੇਖਦਾ ਹੈ। ਇਕ ਛੋਟੇ ਲੜਕੇ ਜਾਂ ਲੜਕੀ ਲਈ ਮਾਪੇ ਸਰਬਸ਼ਕਤੀਵਾਨ ਸ਼ਕਤੀ ਹੁੰਦੇ ਹਨ। ਉਨ੍ਹਾਂ ਨੂੰ ਸਭ ਕੁੱਝ ਪਤਾ ਹੈ, ਸਭ ਕੁੱਝ ਦੀਂਹਦਾ ਹੈ, ਉਨ੍ਹਾਂ ਤੋਂ ਕੋਈ ਵੀ ਗੱਲ ਛੁਪੀ ਹੋਈ ਨਹੀਂ ਹੈ। ਜੇ ਮੁੱਢੋਂ ਸੁੱਢੋਂ ਹੀ, ਸਿੱਖਿਆ ਬੱਚੇ ਦੇ ਮਾਪਿਆਂ ਬਾਰੇ ਨਿਵੇਕਲੇਪਣ ਦੇ ਵਿਸ਼ਵਾਸ਼ ਤੇ ਅਧਾਰਿਤ ਹੋਵੇ, ਤਾਂ ਸਮੇਂ ਨਾਲ, ਉਹ ਮਹਿਸੂਸ ਕਰਨ ਲਗਦਾ ਹੈ, ਕਿ ਨਾ ਉਹ ਰੱਬ ਹਨ ਅਤੇ ਨਾ ਹੀ ਉਹ ਜਾਦੂਗਰ। ਉਹ ਨਿਰਾਸ਼ ਹੋ ਜਾਂਦਾ ਹੈ ਅਤੇ ਨਾਖੁਸ਼ੀ ਦਾ ਮੁਜਾਹਰਾ ਕਰਦਾ ਹੈ। ਹਾਂ, ਕਈ ਗੱਲਾਂ ਹਨ, ਜੋ ਤੁਸੀਂ ਨਹੀਂ ਕਰ ਸਕਦੇ? ਤੁਸੀਂ ਥੱਕ ਜਾਂਦੇ ਹੋ? ਤੁਸੀਂ ਹਮਦਰਦੀ ਭਾਲਦੇ ਹੋ। ਇਸ ਲਈ, ਜਦੋਂ ਬੱਚਾ ਛੋਟਾ ਹੁੰਦਾ ਹੈ, ਉਸ ਨੂੰ ਇਹ ਅਨੁਭਵ ਕਰਨਾ ਸਿਖਾਉਣਾ ਚਾਹੀਦਾ ਹੈ ਕਿ ਉਸਦੇ ਮਾਂ ਪਿਤਾ ਵੀ ਆਮ ਲੋਕ ਹਨ ਅਤੇ ਉਸੇ ਵਾਂਗ, ਉਨ੍ਹਾਂ ਨੂੰ ਵੀ ਮੱਦਦ, ਲਗਾਓ ਅਤੇ ਨਰਮਾਈ ਦੀ ਲੋੜ ਹੈ।

ਗੱਲ ਇਸ ਤੋਂ ਬਿਲਕੁਲ ਉਲਟ ਵੀ ਹੁੰਦੀ ਹੈ। ਪ੍ਰੀਵਾਰ ਦੇ ਇਸ਼ਟ ਵਾਂਗ, ਬਚਪਨ ਤੋਂ ਹੀ ਬੱਚਾ ਧਿਆਨ ਦਾ ਕੇਂਦਰ ਅਤੇ ਆਵਦੀ ਮਰਜੀਂ ਪੁਗਾਉਣ ਦਾ ਆਦੀ ਹੋ ਜਾਂਦਾ ਹੈ।

ਅਸਲ ਵਿੱਚ ਬੱਚੇ ਦੀ ਬੇਲੋੜੀ ਪ੍ਰਸ਼ੰਸਾ ਅਤੇ ਚਾਪਲੂਸੀ ਉਨੀਆਂ ਹੀ ਖਤਰਨਾਕ ਹਨ ਜਿੰਨੀਆਂ ਸਖਤਾਈ ਅਤੇ ਧੌਂਸਪੁਣਾ। ਹਰ ਗੱਲ ਸੰਤੁਲਨ 'ਚ ਹੋਣੀ ਚਾਹੀਦੀ ਹੈ। ਮੈਂ ਉਨ੍ਹਾਂ ਮਾਪਿਆਂ ਨਾਲ ਸਹਿਮਤ ਹਾਂ ਜੋ ਘੱਟੋ ਘੱਟ ਸੰਭਵ ਹੱਦ ਤਕ ਰੋਕਾਂ ਲਾਉਂਦੇ ਹਨ ਅਤੇ ਆਪਣੇ ਬੱਚਿਆਂ ਨੂੰ ਓਨੀ ਅਜਾਦੀ ਦਿੰਦੇ, ਜਿੰਨੀ ਵਾਜਬ ਹੈ।

ਕਈ ਵਾਰ ਆਖਿਆ ਜਾਂਦਾ ਹੈ ਕਿ ਆਧੁਨਿਕ ਪਾਲਣ ਪੋਸ਼ਣ 'ਚ ਔਰਤ ਦਾ ਵੱਡਾ ਹੱਥ ਹੈ।

ਅਸਲ ਵਿੱਚ ਪਿਉਆਂ ਨੂੰ, ਪਰਿਵਾਰਕ ਪਾਲਣ ਪੋਸ਼ਣ ਦੇ ਘੇਰੇ 'ਚੋਂ ਬਾਹਰ ਕੱਢ ਦਿੱਤਾ ਜਾਂਦਾ ਹੈ। ਕਈ ਕਾਰਣਾਂ ਕਰਕੇ ਉਨ੍ਹਾ ਬਹੁਤੇ ਨਾਵਾਜਬ ਹੁੰਦੇ ਹਨ, ਬੇਸ਼ੱਕ ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਪਿਉਆਂ ਨੂੰ ਆਪਣੀ ਸ਼ਕਤੀ ਤੇ ਧਨ ਕੰਮ ਉਤੇ ਖਰਚਣਾ ਪੈਂਦਾ ਹੈ। ਕੁਦਰਤੀ ਉਹ ਥੱਕ ਜਾਂਦੇ ਹਨ ਅਤੇ ਉਨ੍ਹਾਂ ਨੂੰ ਆਪ ਧਿਆਨ ਦੀ ਲੋੜ ਹੁੰਦੀ ਹੈ। ਪਰ ਕੀ ਔਰਤ ਨੂੰ ਘਰ ਦਾ ਤੇ ਬਾਹਰ ਦਾ ਦੋਨੋਂ ਕੰਮ ਨਹੀਂ ਕਰਨੇ ਪੈਂਦੇ? ਫਿਰ ਵੀ ਪਾਲਣ ਪੋਸ਼ਨ ਦੀ ਵੱਡੀ ਜਿੰਮੇਵਾਰੀ ਔਰਤ ਉਪਰ ਆਉਂਦੀ ਹੈ। ਖਾਸ ਤੌਰ ਤੇ ਬੱਚੇ ਦੇ ਮੁਢਲੇ ਸਾਲਾਂ ਵਿੱਚ ਪਿਉ ਇਹ ਸੋਚਦਿਆਂ ਪਾਲਣਾ ਵਿੱਚ ਆਵਦੀ ਸ਼ਮੂਲੀਅਤ ਨੂੰ ਅੱਗੇ ਪਾ ਦਿੰਦੇ ਹਨ ਕਿ ਛੋਟੇ ਬੱਚੇ ਨੂੰ ਸਿਰਫ਼ ਮਾਂ ਦੀ ਲੋੜ ਹੈ, ਉਸ ਦੇ ਅਧਿਕਾਰ ਅਤੇ ਮੱਦਦ ਦੀ ਲੋੜ ਵੱਡੇ ਹੋਣ ਨਾਲ ਪਏਗੀ।

ਪਰੰਤੂ ਕੁਝ ਸਾਲ ਬੀਤਣ ਉਪਰੰਤ ਇਹ ਮਹਿਸੂਸ ਹੋਣ ਲਗੇਗਾ ਕਿ ਪੁੱਤ ਨਾਲ ਫੁੱਟਬਾਲ ਖੇਡਣ ਦਾ ਸਮਾਂ ਆ ਗਿਆ ਹੈ। ਪ੍ਰੰਤੂ ਪੱਤ, ਦੂਸਰੇ ਬੱਚਿਆਂ ਜਾਂ ਕਦੇ ਕਦੇ ਕਦੇ ਮਾਂ ਦੇ ਸਾਥ ਨੂੰ ਪਹਿਲ ਦਿੰਦਿਆਂ, ਪਿਉ ਨਾਲ ਖੇਡਣੋਂ ਜਾਂ ਭੌਤਿਕ ਵਿਗਿਆਨ ਦੀ ਔਖੀ ਸਮੱਸਿਆਂ ਵਿੱਚ ਮੱਦਦ ਲੈਣੋਂ ਕਤਰਾਉਂਦਾ ਹੈ।



ਸਮਾਂ ਗੁਜ਼ਰਨ ਨਾਲ ਸਮੱਸਿਆਵਾਂ ਵਧਦੀਆਂ ਹਨ। ਹੁਣ ਪਤਨੀ ਨੂੰ ਪਤੀ ਦੀਆਂ ਝਿੜਕਾਂ ਸੁਣਨੀਆਂ ਪੈਂਦੀਆਂ, 'ਇਹ ਤੇਰੀ ਪਾਲਣ ਪੋਸ਼ਣ ਦਾ ਨਤੀਜਾ ਹੈ।', "ਤੇਰਾ ਕੀ ਕਸੂਰ ਐ।" ਕੀ ਪਿਉ ਨੇ ਆਪ ਹੀ ਕੁੱਝ ਸੁਖ ਅਤੇ ਸੁਵਿਧਾ ਮਾਨਣ ਲਈ ਪਿੱਤਰੀ ਜ਼ਿੰਮੇਵਾਰੀਆਂ ਤੋਂ ਕਿਨਾਰਾ ਨਹੀਂ ਸੀ ਕਰ ਰੱਖਿਆ। ਇਸ ਸਮੇਂ ਦੌਰਾਨ, ਨਿੱਕੀ ਜਿਹੀ ਗੱਲਬਾਤ, ਖੁਲ੍ਹਾਪਣ ਤੇ ਨੇੜਤਾ ਸਥਾਪਤ ਕਰ ਸਕਦੀ ਸੀ, ਜੋ ਬਾਪੂ ਨਾਲ ਦੋ ਬੋਲ ਸਾਂਝੇ ਕਰਨ ਦੀ ਭੁੱਖ, ਮਹੱਤਵਪੂਰਨ ਭੇਦਾਂ ਨੂੰ ਦੱਸਣ, ਇਕ 'ਵਿਅਕਤੀ ਨਾਲ ਵਿਅਕਤੀ ਦੀ ਪੱਧਰ ਤੇ' ਗੱਲਬਾਤ ਦੇ ਨੁਕਤੇ ਤੋਂ ਬੜੀ ਅਹਿਮ ਹੋਣੀ ਸੀ।

ਕਿਉਂਕਿ ਬੱਚਾ ਆਵਦੇ ਮਾਪਿਆਂ ਉਪਰ ਬੁਰੀ ਤਰ੍ਹਾਂ ਨਿਰਭਰ ਹੁੰਦਾ ਹੈ ਇਸ ਲਈ ਉਨ੍ਹਾ ਦਾ ਧਿਆਨ ਬਾਰ ਬਾਰ ਖਿੱਚਣ ਲਈ ਅਤੇ ਉਨ੍ਹਾਂ ਦੀਆਂ ਨਜਰਾਂ 'ਚ ਪ੍ਰਵਾਨ ਚੜ੍ਹਣ ਲਈ ਹਰ ਤਰ੍ਹਾਂ ਦੀ ਬੇਇਜ਼ਤੀ ਜ਼ਰਨ ਨੂੰ ਤਿਆਰ ਹੁੰਦਾ ਹੈ। ਜੇ ਉਸ ਦੇ ਪੱਲੇ,' ਖਿੱਝ ਅਤੇ ਬੇਨਿਆਜ਼ੀ ਪਏ; ਜੋ, "ਮੈਂ ਰੁਝਿਆ ਹੋਇਆ ਹਾਂ, ਹੁਣ ਮੇਰੇ ਕੋਲ ਸਮਾਂ ਨਹੀਂ; ਵਰਗੇ ਵਾਕਅੰਸ਼ਾਂ 'ਚ ਪ੍ਰਗਟ ਹੁੰਦੀ ਹੈ, ਤਾਂ ਹੌਲੀ ਹੌਲੀ ਉਹ ਪਿਉ ਵਲੋਂ ਉਹ ਮੂੰਹ ਮੋੜ ਲੈਂਦਾ ਹੈ। ਨੇੜਤਾ ਪ੍ਰਾਪਤ ਕਰਨ ਦੀ ਤਾਲਾਸ਼ ਮੁੱਕ ਜਾਂਦੀ ਹੈ। ਉਹ ਪਰਿਵਾਰ ਤੋਂ ਬਾਹਰਲੇ ਰਿਸ਼ਤਿਆਂ ਦੀਆਂ ਸੰਭਾਵਨਾਵਾਂ ਫਰੋਲਦਾ ਹੈ।

ਸਮਾਂ ਬੀਤਣ ਨਾਲ ਮਾਪਿਆਂ ਨੂੰ ਪਤਾ ਲਗਦਾ ਹੈ, ਪਰ ਹੁਣ ਬਹੁਤ ਦੇਰ ਹੋ ਚੁੱਕੀ ਹੁੰਦੀ ਹੈ। ਉਨ੍ਹਾਂ ਅਤੇ ਬੱਚਿਆਂ ਦਰਮਿਆਨ ਇਕ ਅਦਿੱਖ ਦੀਵਾਰ ਖੜੀ ਹੋ ਜਾਂਦੀ ਹੈ ਅਤੇ ਇਸ ਨੂੰ ਡੇਗਣਾਂ ਆਮ ਤੌਰ ਤੇ ਸੰਭਵ ਨਹੀਂ ਹੁੰਦਾ।

ਦੂਜੇ ਪਾਸੇ ਜੇ ਮਾਪੇ ਆਵਦੇ ਬੱਚੇ ਨੂੰ ਜ਼ੋਸ਼ਖਰੋਸ਼ ਨਾਲ ਪਾਲਦੇ ਹਨ, ਉਹ ਉਸਨੂੰ ਆਪਦੇ ਤੌਰ ਤੇ, ਬਿਨਾਂ ਟੋਕਿਆਂ, ਬਿਨ੍ਹਾਂ ਵਰਜਿਆਂ, ਇਕ ਵੀ ਫੈਸਲਾ ਲੈਣ ਦੀ ਸੰਵਾਵਨਾ ਤੋਂ ਮਹਿਰੂਮ ਰਖਦੇ ਹਨ ਤਾਂ ਅਸੂਲੀ ਤੌਰ ਤੇ ਪਾਲਣ ਪੋਸ਼ਣ ਦੀ ਇਹ ਵਿਧੀ ਤਬਾਹੀ ਵੱਲ ਜਾਂਦੀ ਹੈ। ਕਿਉਂਕਿ ਸਾਰੇ ਪ੍ਰੌੜ ਵਿਅਕਤੀ ਬੱਚੇ ਜਾਂ ਬੱਚਿਆਂ ਨੂੰ ਪਰਚਾਰਨ ਵਾਲੇ ਅਸੂਲਾਂ ਉਪਰ ਆਪ ਅਮਲ ਨਹੀਂ ਕਰਦੇ। ਇਸ ਨਾਲ ਉਨ੍ਹਾਂ ਦੀ ਨੀਤੀ ਨਸੀਹਤ ਵਿੱਚ ਘਟੀਆ ਨੇਤਾਗਿਰੀ ਦਾ ਅੰਸ਼ ਸ਼ਾਮਲ ਹੋ ਜਾਂਦਾ ਹੈ। ਇਕ ਮਾਂ ਸ਼ਿਕਾਇਤ ਕਰਦੀ ਹੈ, "ਮੇਰੀ ਲੜਕੀ ਬੜੀ ਕੁਚੱਜੀ ਅਤੇ ਸੁਸਤ ਹੈ"। ਫਿਰ ਮੈਂ ਪੁਛਦਾ ਹਾਂ, "ਕੀ ਤੁਸੀਂ ਸੌਣ ਤੋਂ ਪਹਿਲਾਂ ਸਾਰੇ ਸਮਾਨ ਦੀ ਸਾਂਭ ਸੰਭਾਲ ਅਤੇ ਭਾਂਡੇ ਮਾਂਜ ਦਿੰਦੇ ਹੋ"? ਉਹ ਜੁਆਬ ਦਿੰਦੀ ਹੈ, "ਪਰ ਮੈਨੂੰ ਤਾਂ ਭੱਜ ਦੌੜ ਬੜੀ ਹੈ"। ਜਾਂ ਪਿਉ ਆਵਦੇ ਪੁੱਤਰ ਨੂੰ ਝਿੜਕਦਾ ਹੈ, "ਤੂੰ ਅਜਿਹਾ ਘੋਗੜ ਕੰਨਾਂ ਕਿਉਂ ਏਂ, ਤੂੰ ਘਰ ਦੇ ਕੰਮ 'ਚ ਆਵਦੀ ਮਾਂ ਨਾਲ ਹੱਥ ਬਿਲਕੁਲ ਨਹੀਂ ਵਟਾਉਂਦਾ"। ਇਹ ਗੱਲ ਉਹ ਆਰਾਮ ਕੁਰਸੀ 'ਚ ਅੱਧ ਲੇਟਿਆਂ, ਅਖਬਾਰ ਪੜਦਿਆਂ ਜਾਂ ਟੈਲੀਵੀਜਨ ਦੇਖਦਿਆਂ ਆਖਦਾ ਹੈ ਜਦੋਂ ਉਸ ਦੀ ਪਤਨੀ ਕਿਚਨ 'ਚ ਰੋਂਦੇ ਧੋਂਦੇ ਕੰਮ ਸਮੇਟ ਰਹੀ ਹੁੰਦੀ ਹੈ।

ਸੱਚ ਹੈ, ਮਾਪਿਆਂ ਦੀ ਇਕ ਹੋਰ ਵੰਨਗੀ ਵੀ ਹੈ। ਜੋ ਬੇਰੋਕ ਮੀਨਮੇਖ ਕਢਦਿਆਂ ਬੱਚੇ ਉਪਰ ਦਹਿਸ਼ਤ ਪਾ ਦਿੰਦੇ ਹਨ। "ਤੂੰ ਚੀਜਾਂ ਕਿਵੇਂ ਖਲਾਰੀਆਂ ਹਨ, ਤੈਨੂੰ ਆਵਦੇ ਸਮੇ ਨੂੰ ਵਰਤਣਾ ਨਹੀਂ ਆਉਂਦਾ", ਕਈ ਵਾਰ ਇਨ੍ਹਾਂ ਟਿੱਪਣੀਆਂ ਨਾਲ ਮਾਪਿਆਂ ਦੀ ਆਵਦੀ ਯੋਗਤਾ, ਸੁਹਜ ਸੁਆਦ ਅਤੇ ਵਿਹਾਰ ਦੀ ਉਦਾਹਰਣ ਵੀ ਦਿੱਤੀ ਜਾਂਦੀ ਹੈ। ਮਤਲਬ ਇਹ ਹੁੰਦਾ ਹੈ ਕਿ ਉਨ੍ਹਾਂ ਦਾ ਬੱਚਾ ਉਨ੍ਹਾਂ ਦੇ ਚਾਲ ਚੱਲਣ ਦੀ ਹੀ ਨਕਲ ਕਰੇ।

ਲਗਾਤਾਰ ਦੇ ਭਾਸ਼ਣ ਅਤੇ ਸਿੱਖਿਆਵਾਚ ਬੱਚੇ ਵਿਚ ਆਸ ਤੋਂ ਉਲਟ ਪ੍ਰਤੀਕਰਮ ਉਪਜਾਂਦੇ ਹਨ ਅਤੇ ਉਸ ਦਿਚ ਕਿਆਸ ਨਾਲੋਂ ਉਲਟ ਕਰਨ ਦੀ ਇੱਛਾ ਰਹਿੰਦੀ ਹੈ।

ਵਿਚਾਰ ਵਟਾਂਦਰੇ 'ਚ ਮੈਂ ਗਭਰੇਟਾਂ ਨੂੰ ਆਖਦਾ ਹਾਂ ਕਿ ਉਹ ਆਪਣੇ ਮਾਪਿਆਂ ਨੂੰ ਕਿਸ ਰੰਗ ਨਾਲ ਜੋੜਦੇ ਹਨ? ਕਈ ਕਹਿਣਗੇ ਕਾਲਾ, ਕਈ ਨੀਲਾ, ਦੂਜੇ ਭੂਰਾ ਜੋ ਤਰਤੀਬਵਾਰ ਖਾਲੀਪਣ, ਜੜ੍ਹਤਾ ਤੇ ਨਕਸ਼ਵਿਵਰਤਾ ਦਾ ਪ੍ਰਤੀਕ ਹਨ। ਅਤੇ ਬੱਚੇ ਨੀਰਸ ਨਹੀਂ ਬਣਨਾ ਚਾਹੁੰਦੇ, ਭਾਵੇਂ ਕੁਝ ਵੀ ਹੋਵੇ, ਉਹ ਆਵਦੀ ਜਿੰਦਗੀ ਨੂੰ ਰੰਗੀਨ ਬਨਾਉਣ ਦੀ ਕੋਸ਼ਿਸ਼ ਕਰਦੇ ਹਨ। ਅਕਸਰ ਇਸ ਨਾਲ ਕੁਰਾਹੇ ਵੀ ਪੈਂਦੇ ਹਨ ਜੋ ਮਾਪਿਆਂ ਲਈ ਹੰਝੂ ਅਤੇ ਪੀੜ ਲੈਕੇ ਆਉਂਦੇ ਹਨ। ਮੈਂ ਹਮੇਸਾਂ ਇਹ ਸੁਣਦਾ ਹਾਂ, "ਮੈਨੂੰ ਦੱਸੋ, ਅਸੀਂ ਆਵਦੇ ਬੱਚੇ ਤੋਂ ਕੀ ਲੁਕੋਇਆ"। ਜਦੋ ਕਿ ਬੱਚੇ ਸਾਲਾਂ ਬੱਧੀ→

# ਮੈਂ ਜੀਸਸ ਵਾਂਗ..........ਟਰਿੱਕ ਕਰਦਾ ਹਾਂ

**ਡਾਨ ਸ਼ਲੇਟਰ**

ਟੈਨੀ ਜਾਦੂਗਰ ਪਾਲ ਡੇਨੀਅਲਜ ਨੇ ਇਹ ਕਹਿਕੇ ਕਿ ਉਹ ਵੀ ਜੀਸਸ ਕਰਾਈਸਟ ਵਾਂਗ ਚਮਤਕਾਰ ਵਿਖਾ ਸਕਦਾ ਹੈ ਧਾਰਮਿਕ ਤੂਫਾਨ ਨੂੰ ਸੱਦਾ ਦੇ ਦਿੱਤਾ ਹੈ।

ਉਹ ਵੀ ਪਾਣੀ ਨੂੰ ਸ਼ਰਾਬ ਵਿਚ ਬਦਲ ਸਕਦਾ ਹੈ। ਉਸਦਾ ਦਾਅਵਾ ਹੈ ਕਿ ਇਹ ਬਹੁਤ ਹੀ ਸੌਖਾ ਕੰਮ ਹੈ। ਉਹ ਪਾਣੀ ਉਪਰ ਚਲਕੇ ਦਿਖਾ ਸਕਦਾ ਹੈ। ਉਸਦਾ ਦਾਅਵਾ ਹੈ ਕਿ ਜੀਸਸ ਵੀ ਉਸ ਵਾਂਗ ਇਕ ਜਾਦੂਗਰ ਸੀ। ਜਾਦੂਗਰੀ ਚਮਤਕਾਰ ਹਰ ਧਰਮ ਅੰਦਰ ਚਰਮਸੀਮਾਂ ਤੱਕ ਪਾਏ ਜਾਂਦੇ ਹਨ। ਪਰੰਤੂ ਉਹ ਕਹਿੰਦਾ ਹੈ ਕਿ ਜਾਦੂਗਰੀ ਉਸ ਵਾਸਤੇ ਰੋਟੀ ਰੋਜੀ ਕਮਾਉਣ ਦਾ ਸਾਧਨ ਹੈ। ਸਪੱਸ਼ਟ ਹੈ ਕਿ ਉਹ ਇਸਨੂੰ ਦੈਵੀ ਸ਼ਕਤੀ ਨਹੀਂ ਕਲਾ ਦੇ ਰੂਪ ਵਿਚ ਵਰਤਦਾ ਹੈ।

ਪਰੰਤੂ ਯਾਰਕ ਦੇ ਆਰਕਬਿਸ਼ਪ ਦਾ ਬੁਲਾਰਾ ਰੇਮੰਡ ਬਾਰਕਰ ਪਾਲ ਨੂੰ ਇਕ ਗੁਮਰਾਹ ਹੋਇਆ ਵਿਅਕਤੀ ਹੀ ਦਸਦਾ ਹੈ। ਉਹ ਕਹਿੰਦਾ ਹੈ ਕਿ ਜਾਦੂ ਦਾ ਸਬੰਧ ਲਿਅਕ-ਤੀਗਤ ਧੋਖੇ ਨਾਲ ਹੈ ਪਰੰਤੂ ਜੀਸਸ ਨੇ ਕਦੇ ਵੀ ਕਿਸੇ ਨਾਲ ਧੋਖਾ ਨਹੀਂ ਕੀਤਾ। ਕਰੋੜਾਂ ਲੋਕ ਜੋ ਉਸਦੇ ਸ਼ਰਧਾਲੂ ਬਣੇ ਉਹ ਉਸਦੀ ਪਰਖ ਦਾ ਸਬੂਤ ਹਨ।

ਪਾਲ ਤਾਂ ਇਥੋਂ ਤੱਕ 'ਮੋਇਆਂ ਦੇ ਜਾਗਰਣ (Resurrection) ਦੇ ਚਮਤਕਾਰ ਨੂੰ ਵੀ ਚੈਲਿੰਜ ਕਰ ਚੁੱਕਿਆ ਹੈ। ਉਹ ਇਸਨੂੰ ਸਪਸ਼ਟ ਕਰਦਾ ਕਹਿੰਦਾ ਹੈ "ਜੀਸਸ ਮੌਤ ਤੋਂ ਬਾਅਦ ਉਠ ਖੜਿਆ-ਇਹ ਹੋ ਸਕਦਾ ਹੈ"। ਉਦੋਂ ਦਾ ਜ਼ਮਾਨਾ ਮੁਰਦੇ-ਚੋਰਾਂ ਦਾ ਜ਼ਮਾਨਾ ਸੀ। ਮੁਰਦਾ-ਚੋਰ ਆਦਮੀ ਕਬਰਾਂ ਉਪਰਲੇ ਪੱਥਰ ਉਲਟਾ ਸਕਦਾ ਸੀ। ਜੀਸਸ ਦੇ ਕੋਹੜੀ-ਮੁਰਦੇ ਵਿਚ ਜਾਨ ਪਾਉਣ ਵਰਗੇ ਅਨੇਕਾਂ ਕੇਸ ਹੋਰ ਵੀ ਵਾਪਰੇ ਜਿਹੜੇ ਮੌਤ ਵਰਗੀ ਬੇਹੋਸ਼ੀ (Calatonic States) ਵਿਚੋਂ ਉਠ ਖੜੇ ਹੋਏ ਤੇ ਅੱਜ ਤੱਕ ਵਾਪਰ ਰਿਹਾ ਹੈ। (ਅੱਜ ਦੇ ਡਾਕਟਰ ਵਿਅਕਤੀ ਦੀ ਸਰੀਰਕ ਮੌਤ ਨੂੰ ਮੌਤ ਹੀ ਨਹੀਂ ਮੰਨਦੇ ਜਦ ਤੱਕ ਉਸਦੀ ਦਿਮਾਗੀ ਮੌਤ ਨਹੀਂ ਹੋ ਜਾਂਦੀ।)

ਕਿਸੇ ਵਿਅਕਤੀ ਰਾਹੀਂ ਕੀਤੀ ਖੋਜ ਕਿ ਜੇ ਤੁਸੀਂ ਕਿਸੇ ਗੋਲ-ਨੁਮਾ ਛੱਤ ਵਾਲੇ ਕਮਰੇ ਵਿਚ ਕੁਝ ਗੁਣਗੁਣਾਉਂਦੇ ਹੋ ਤਾਂ ਤੁਹਾਡੀਆਂ ਅਵਾਜਾਂ ਆਲੇ ਦੁਆਲੇ ਉਛਲ ਜਾਂਦੀਆਂ ਹਨ। ਸੋ ਇਲਾਹੀ-ਵਚਨ, ਧੁਨੀ-ਟਰਿਕਬਾਜ਼ੀ ਤੋਂ ਵੱਧ ਕੁਝ ਨਹੀਂ ਹਨ।

→ਮਾਪਿਆਂ ਦੇ ਧਿਆਨ ਅਤੇ ਨਿੱਘ ਤੋਂ ਵਿਰਵੇ ਰਹੇ ਹੁੰਦੇ ਹਨ। ਬੇਸ਼ੱਕ ਇਕ ਗਭਰੇਟ ਬੌਧਿਕ ਤੇ ਭਾਵੁਕ ਸਵੈ-ਪ੍ਰਗਟਾਵੇ ਦੀ ਵੱਡੀ ਲੋੜ ਨੂੰ ਮਹਿਸੂਸ ਕਰਦਾ ਹੈ ਅਤੇ ਉਹ ਦਰਪੇਸ਼ ਤਿੱਖੀਆਂ ਸਮੱਸਿਆਵਾਂ ਨੂੰ ਸਾਂਝੀਆਂ ਕਰਨਾ ਚਾਹੁੰਦਾ ਹੈ। ਇਹ ਲੋਕਾਂ ਦੇ ਸੰਤੁਸ਼ਟ ਹੋਣ ਦੀ ਅਸੰਭਾਵਨਾ ਉਸ ਵਿਚ ਵਿਰੋਧ ਨੂੰ ਪੈਦਾ ਕਰਦੀ ਹੈ ਜੋ ਕਈ ਵਾਰ ਅਣਕਿਆਸੇ ਅਤੇ ਭੱਦੇ ਰੂਪ ਅਖਤਿਆਰ ਕਰਦਾ ਹੈ।

ਕੀ ਇਹ ਮੰਨ ਲਿਆ ਜਾਵੇ ਕਿ ਮਾਪੇ ਆਵਦੇ ਗਭਰੇਟ ਬੱਚਿਆਂ ਨਾਲ ਕਦੇ ਵੀ ਸਹਿਜ ਅਤੇ ਆਪਸੀ ਸੂਝ ਬੂਝ ਵਾਲਾ ਰਿਸ਼ਤਾ ਕਾਇਮ ਨਹੀਂ ਕਰ ਸਕਦੇ ਹਨ ?

ਮਾਪਿਆਂ ਨੂੰ ਇਸ ਬਾਰੇ ਯਤਨਸ਼ੀਲ ਰਹਿਣਾ ਚਾਹੀਦਾ ਹੈ, ਪਰ ਤਜਰਬਾ ਦਸਦਾ ਹੈ ਕਿ ਟਕਰਾ ਅਟੱਲ ਹੈ। ਇਹ ਵੱਖਰੀ ਗੱਲ ਹੈ, ਕਿ ਉਨ੍ਹਾਂ ਦਾ ਸੁਭਾ ਕੀ ਹੈ ? ਜੇ ਮਾਂ ਪਿਉ ਆਵਦੇ ਬੱਚੇ ਦਾ ਪਹਿਨਣ ਪਚਰਨ ਪਸੰਦ ਨਹੀਂ ਕਰਦੇ ਜਾਂ ਉਹ ਕਿਸ ਨਾਲ ਦੋਸਤੀ ਕਰਦੇ ਹਨ ? ਕਿਹੜੇ ਸੰਗੀਤ ਸੁਣਦੇ ਹਨ ? ਇਹ ਕੋਈ ਵੱਡੀਆਂ ਸਮੱਸਿਆਵਾਂ ਨਹੀਂ। ਇਹ ਪੂਰੀ ਤਰਾਂ ਉਮਰ ਨਾਲ ਸਬੰਧਿਤ ਸਮੱਸਿਆਵਾਂ ਹਨ ਜੋ ਬੱਚੇ ਦੇ ਵੱਡਾ ਹੋਣ ਨਾਲ ਅਲੋਪ ਹੋ ਜਾਂਦੀਆਂ ਹਨ। ਬਸ਼ਰਤੇ ਉਸ ਦੀ ਹਰ ਮਸਲੇ ਉਪਰ ਆਪਣੇ ਮਾਪਿਆਂ ਨਾਲ ਸਾਂਝੀ ਰਾਇ ਹੋਵੇ। ਅਜੇਹੇ ਵੇਲੇ ਮਹੱਤਵਪੂਰਣ ਗੱਲ ਬਿਨਾਂ ਕਮਜ਼ੋਰੀ ਦਿਖਾਇਆਂ, ਬੇਇੱਜਤੀ ਦੇ ਡਰ ਤੋਂ ਰਹਿਤ, ਸਿਆਣਪ ਭਰੇ ਸਮਝੌਤੇ ਕਰਨ ਤੇ ਕਈ ਵਾਰ ਰਿਆਇਤਾਂ ਦੇਣਾ ਹੀ ਹੈ। ਸਮੇਂ ਨਾਲ ਇਹ ਕਮਜ਼ੋਰੀ ਸ਼ਕਤੀ 'ਚ ਵਟ ਜਾਏਗੀ ਜੋ ਮਾਪਿਆਂ ਅਤੇ ਬੱਚਿਆਂ ਬੇ ਦੁਵੱਲੇ ਮਿਤਰਤਾ ਭਰੇ ਇਮਾਨ-ਦਾਰ ਰਿਸ਼ਤੇ ਉਪਰ ਨਿਰਭਰ ਹੋਵੇਗੀ। ●



ਪਾਲ ਜਿਹੜਾ BBCI ਦੇ ਵੀਰਵਾਰ ਦੀ ਰਾਤ ਦੇ ਪ੍ਰਸ਼ਨ-ਉਤਰ(Quiz) ਦੇ ਪਰੋਗਰਾਮ Every second Counts ਨੂੰ ਚਲਾਉਂਦਾ ਹੈ ਇਸ ਗੱਲ ਤੇ ਜੋਰ ਦੇਕੇ ਕਹਿੰਦਾ ਹੈ ਕਿ ਧਰਮ ਦੀ ਸਾਡੇ ਜਾਦੂਗਰਾਂ ਅੱਗੇ ਕੋਈ ਹੋਂਦ ਨਹੀਂ। ਜਾਦੂਗਰੀ ਜੀਸਸ ਕਰਾਈਸਟ ਤੋਂ ਵੀ ਪਹਿਲਾਂ ਸ਼ੁਰੂ ਹੋਈ। ਪੁਰਾਣੀ ਬਾਈਬਲ ਵਿਚ ਦਰਜ ਹੈ ਕਿ ਕਿਸ ਤਰਾਂ ਮੂਸਾਂ ਨੇ ਆਪਣੀ ਛੜੀ ਸੁੱਟੀ ਤੇ ਇਹ ਹੇਠਾਂ ਡਿੱਗਣ ਸਾਰ ਸੱਪ ਬਣ ਗਈ।

ਪਾਲ ਲਈ ਇਹ ਕੋਈ ਅਲੌਕਿਕ ਗੱਲ ਨਹੀਂ। ਮੱਧ ਪੂਰਬ ਵਿਚ ਇਹ ਟਰਿਕ ਅੱਜ ਵੀ ਸਥਾਪਤ ਹੈ। ਉਹ ਦਸਦਾ ਹੈ ਕਿ ਇਕ ਖਾਸ ਕਿਸਮ ਦੇ ਸੱਪ ਦੀ ਵਰਤੋਂ ਇਸ ਟਰਿਕ ਵਾਸਤੇ ਕੀਤੀ ਜਾਂਦੀ ਹੈ ਜਿਸਨੂੰ ਜੇ ਪਿੱਠ ਪਰਨੇ ਖੜਾ ਕਰ ਦੇਈਏ ਤਾਂ ਇਹ ਪੂਰੀ ਤਰਾਂ ਸੋਟੀ ਵਾਂਗ ਆਕੜ ਜਾਂਦਾ ਹੈ ਅਤੇ ਖੁੱਢੀ ਦੀ ਤਰਾ ਲਗਦਾ ਹੈ।

ਬਾਥ ਐਂਡ ਵੇਲਜ ਦੇ ਪਾਦਰੀ ਆਰ. ਟੀ. ਗੀਵ ਦਾ ਕਥਨ ਹੈ ਕਿ ਜੀਸਸ ਨੇ ਸੂਲੀ ਤੇ ਮਰਕੇ ਇਕ ਖਾਸ ਕਿਸਮ ਦਾ ਚਮਤਕਾਰ ਦਿਖਾਇਆ ਸੀ। ਉਸ ਅਨੁਸਾਰ ਇਕ ਆਮ ਜਾਦੂਗਰ 2000 ਸਾਲ ਤੋਂ ਚਲੇ ਆਉਂਦੇ ਗਿਰਜ਼ੇ ਨੂੰ ਸਥਾ-ਪਤ ਕਰਨ ਦੇ ਅਯੋਗ ਹੁੰਦਾ ਜਿਸਨੇ ਬਿਲੀਅਨਾਂ ਸਰਧਾਲੂਆਂ ਨੂੰ ਖਿੱਚਿਆ ਹੈ।

ਪਾਲ ਡੇਨੀਅਲਜ਼ ਆਪਣੇ ਤਲਾਅ ਦੇ ਤਲ ਉਪਰ ਹਰ ਪਾਸੇ ਤੁਰ ਸਕਦਾ ਨੂੰ। ਇਹ ਸਟੰਟ (ਉਸ ਅਨੁਸਾਰ) ਉਹ ਕਰਦਾ ਆ ਰਿਹਾ ਹੈ। ਉਸ ਅਨੁਸਾਰ ਪੁਰਾਣੀ ਬਾਈਬਲ (The Old Testament) ਵਿਚ ਇਹ ਇਕ ਬਹੁਤ ਪੁਰਾਣਾ ਛਲ ਹੈ। ਜੀਸਸ ਕਰਾਈਸਟ ਦੀ ਪਾਣੀ ਉਪਰ ਤੁਰਨ ਦੀ ਕਹਾਣੀ ਜੋ ਇਸ ਟੈਸਟਾਮੈਂਟ ਵਿਚ ਦਰਜ ਹੈ ਇਕ ਜਾਦੂਮਈ ਟਰਿਕ ਦਾ ਹੀ ਪ੍ਰਗਟਾਵਾ ਕਰਦੀ ਹੈ। ਪਾਣੀ ਉਪਰ ਤੁਰਨ ਦਾ ਪਾਲ ਦਾ ਆਪਣਾ ਢੰਗ ਇਕ ਨਿਵੇਕਲਾ ਢੰਗ ਹੈ। ਇਹ ਬਿਲਕੁਲ ਆਧੁਨਿਕ ਹੈ।

ਉਹ ਅੱਗੇ ਚੱਲਕੇ ਕਹਿੰਦਾ ਹੈ ਕਿ ਮੇਰੇ ਪਾਸ ਕੋਈ ਅਜਿਹੀਆਂ ਥਿਊਰੀਆਂ ਨਹੀਂ ਜਿਸ ਦੁਆਰਾ ਦੱਸ ਸਕਾਂ ਕਿ ਪੁਰਾਣੀ ਬਾਈਬਲ ਦੇ ਸਮੇਂ ਇਸਨੂੰ ਕਰਨ ਦਾ ਕਿਹੜਾ ਤਕ-ਨੀਕੀ ਢੰਗ ਸੀ। ਹੋ ਸਕਦਾ ਹੈ ਕਿ ਇਹ ਰੇਤਲੇ ਕਿਨਾਰੇ ਹੋਣ ਜਾਂ ਚਟਾਨਾਂ ਜਾਂ ਫਿਰ ਭਰਮਾਊ ਦ੍ਰਿਸ਼ਟੀ-ਛਲਾਵਾ ਹੀ ਹੋਵੇ।

ਉਸ ਅਨੁਸਾਰ ਪਾਣੀ ਨੂੰ ਸ਼ਰਾਬ ਵਿਚ ਬਦਲਣਾ ਕੋਈ ਔਖਾ ਕੰਮ ਨਹੀਂ। ਇਸ ਟਰਿਕ ਨੂੰ ਕਰਨ ਦੇ ਬਹੁਤ ਸਾਰੇ ਢੰਗ ਹਨ। ਮੇਰਾਂ ਇਸ ਤੱਥ ਵਿਚ ਪੱਕਾ ਵਿਸਵਾਸ਼ ਹੈ ਕਿ ਮਾਨਵ-ਪਸ਼ੂ ਆਪਣੇ ਸਰੀਰ ਨੂੰ ਬੱਸ ਵਿਚ ਰੱਖਣ ਦਾ ਜਿੰਨਾ ਸਿਹਰਾ ਆਪਣੇ ਆਪਨੂੰ ਦਿੰਦਾ ਹੈ ਇਸ ਤੋਂ ਕਿਤੇ ਵਧੇਰੇ ਹੋਰ ਨਿਯੰਤਰਨ ਕਰਨ ਦੀ ਸ਼ਕਤੀ ਇਸ ਵਿਚ ਪਈ ਹੈ। ਪਾਲ ਅਨੁਸਾਰ ਮਿਥਾਂ ਅੱਜ ਵੀ ਘੜੀਆਂ ਜਾ ਰਹੀਆਂ ਹਨ। ਉਹ ਕਹਿੰਦਾ "ਮੈਂ ਟੀ. ਵੀ. ਸਟੂਡੀਓ ਤੇ ਇਕ ਟਰਿਕ ਕੀਤਾ ਜਿਸ ਵਿਚ ਦਰਸ਼ਕਾਂ ਤੇ ਹੱਥ ਜੋੜ ਦਿੱਤੇ ਅਤੇ ਬਾਹਾਂ ਖੜੀਆਂ ਕਰਵਾ ਦਿੱਤੀਆਂ"।

"ਮੇਰੇ ਪਾਸ ਇਕ ਕੱਚ ਦੀ ਟਿਊਬ ਵਿਚ ਲੱਕੜੀ ਦਾ ਬਾਲਕ ਸੀ। ਜਿਉਂ ਹੀ ਦਰਸ਼ਕਾਂ ਨੇ ਬਾਹਾਂ ਚੁੱਕੀਆਂ, ਲੱਕੜੀ ਦਾ ਬਾਲਕ ਕੱਚ-ਟਿਊਬ ਵਿਚ ਉਪਰ ਚੜ੍ਹ ਗਿਆ।

"ਸ਼ੋਅ ਤੋਂ ਬਾਅਦ ਮੈਨੂੰ ਇਕ ਚਰਚ ਦੇ ਪ੍ਰਤੀਨਿਧੀ ਦੀ ਚਿੱਠੀ ਮਿਲੀ ਜਿਸ ਵਿਚ ਚਰਚ ਆਉਣ ਦਾ ਸੱਦਾ ਸੀ ਤਾਂ ਕਿ ਮੈਂ ਪ੍ਰਾਥਨਾ ਦੀ ਸ਼ਕਤੀ ਚਮਤਕਾਰ ਦਿਖਾਂ ਸਕਾਂ"। ਉਹ ਗੱਲ ਜਾਰੀ ਰਖਦਿਆਂ ਕਹਿੰਦਾ ਹੈ ਕਿ "ਮੈਂ ਇਸ ਤੇ ਵਿਸ਼ਵਾਸ਼ ਨਾ ਕਰ ਸਕਿਆ ਕਿ ਇਕ ਵੀਹਵੀਂ ਸਦੀ ਦੇ ਸਭਿਅਕ ਦੇਸ਼ ਦਾ ਪੜ੍ਹਿਆ ਲਿਖਿਆ ਆਦਮੀ ਵੀ ਅਜਿਹਾ ਸੋਚਦਾ ਹੈ ਕਿ ਲੱਕੜੀ ਦਾ ਬਾਲਕ ਦਰਸ਼ਕਾਂ ਦੇ ਬਾਹਾਂ ਚੁੱਕਣ ਕਾਰਨ ਹੀ ਕੱਚ-ਟਿਊਬ ਵਿਚ ਉਪਰ ਚੜ੍ਹ ਗਿਆ"।

ਪਾਲ ਅਨੁਸਾਰ ਇਸਾਈ ਅਧਿਆਤਮਵਾਦੀਆਂ ਪਾਸ ਅਧਿਆਤਮਵਾਦੀ ਚਰਚ (Spirtual Church) ਹੈ ਜਿਸਦੀ ਨੀਂਹ 1848 ਵਿਚ ਤਿੰਨ ਝੂਠਾਂ ਤੇ ਉਸਰੀ ਅਤੇ ਜਿੰਨਾਂ ਝੂਠਾਂ ਨੂੰ ਅੱਜ ਵੀ ਮਿਥ ਦੇ ਇਕ ਭਾਗ ਵਜੋਂ ਮਾਨਤਾ ਪ੍ਰਾਪਤ ਹੈ।

ਫਰਗੀ ਦੇ ਮਹਾਨ ਪਰਾਈਮਿਡ ਦੀ ਦੈਵੀ-ਸ਼ਕਤੀ ਸਬੰਧੀ ਬਣੇ ਵਿਸ਼ਵਾਸ਼ਾਂ ਬਾਰੇ ਇਸ਼ਾਰਾ ਕਰਦਿਆਂ ਪਾਲ ਦਾ ਕਥਨ ਹੈ ਕਿ ਪਰਾਈਮਡ ਦੀ ਸ਼ਕਤੀ ਵਾਰੇ ਮਜ਼ਾਕ ਵਿਚ

ਪਹਿਲੀ ਵਾਰ ਅਮਰੀਕਾ ਵਿਚ ਛਪਦੇ "ਦੀ ਸਾਇੰਟੇਫਿਕ ਅਮਰੀਕਨ" ਰਸਾਲੇ ਵਿਚ ਇਕ ਅਪਰੈਲ ਨੂੰ ਕੁਝ ਲਿਖਿਆ ਗਿਆ।

ਇਹ ਦਾਅਵਾ ਕੀਤਾ ਗਿਆ ਸੀ ਕਿ ਜਦ ਰੇਜ਼ਰ ਬਲੇਡਾਂ ਅਤੇ ਖਰਾਬ ਦੁੱਧ ਨੂੰ ਇਸ ਪਰਾਈਸਡ ਹੇਠਾਂ ਰੱਖਿਆ ਗਿਆ ਤਾਂ ਬਲੇਡ ਵਧੇਰੇ ਤਿੱਖੇ ਹੋ ਗਏ ਅਤੇ ਖਰਾਬ ਦੁੱਧ ਤਾਜਾ ਹੋ ਗਿਆ। ਪਰੰਤੂ ਕਿਸੇ ਨੇ ਵੀ ਧਿਆਨ ਨਾ ਦਿੱਤਾ ਕਿ ਦੁੱਧ ਦੁੱਧ ਹੀ ਨਹੀਂ ਸੀ ਸਗੋਂ ਸੂਰਾਂ ਨੂੰ ਪਾਉਣ ਵਾਲਾ ਹੰਗਾਲ ਸੀ। ਲੋਕ ਵਿਸਵਾਸ਼ ਕਰ ਲੈਂਦੇ ਹਨ ਕਿਉਂਕਿ ਉਹਨਾਂ ਦੀ ਇੱਛਾ ਹੀ ਵਿਸਵਾਸ਼ ਕਰਨਾ ਹੁਦੀ ਹੈ।

ਜੇ ਅੱਜ ਦੇ ਆਧੁਨਿਕ ਯੁਗ ਵਿਚ ਲੋਕ ਅਜਿਹਾ ਵਿਸਵਾਸ਼ ਕਰ ਸਕਦੇ ਹਨ ਤਾਂ ਅਜਿਹਾ ਕਰਨਾ ਲਿਬਲੀਕਲ ਜਮਾਨੇ ਵਿਚ ਕਿੰਨਾ ਸੁਖਾਲਾ ਹੋਵੇਗਾ ?

ਅਸਲੀ ਜਾਦੂਗਰ ਤਾਂ ਪਰਸੀਆਂ ਦੇ ਮੈਗੀ ਲੋਕ ਸਨ ਜਿਹੜੇ ਮੱਧ-ਪੂਰਬ ਦੇ ਧਾਰਮਿਕ ਫਿਰਕਿਆਂ (ਜਿਸ ਤਰਾਂ ਕਿ ਇਰਾਨ ਵਿਚ ਹੈ) ਖਾਨਦਾਨੀ ਪਾਦਰੀ ਸਨ। ਸਾਡਾ ਆਧੁਨਿਕ ਸ਼ਬਦ ਮੈਜਿਕ, ਯੂਨਾਨੀ ਸ਼ਬਦ ਮੈਜਿਕੇ (Magike) ਤੋਂ ਲਿਆ ਗਿਆ ਹੈ। ਜਿਹੜਾ ਪਰਸੀਅਨ ਸ਼ਬਦ ਮੈਗਸ (Magus) ਦੇ ਬਹੁਤ ਨੇੜੇ ਹੈ। Magus ਤੋਂ ਸ਼ਬਦ ਮੈਗੀ (Magi) ਨਿਕਲਿਆ ਹੈ।

ਪਾਲ ਡੇਨੀਅਲਜ ਦਾ ਵਿਸਵਾਸ਼ ਹੈ ਕਿ ਪੁਰਾਣੇ ਜਾਦੂਗਰਾਂ ਸਬੰਧੀ ਬਣੀਆਂ ਮਿਥਾਂ ਸਾਰੇ ਧਰਮਾਂ ਦਾ ਅਲਾਰ ਹਨ। ਉਹ ਕਹਿੰਦਾ ਹੈ ਕਿ ਲੋਕ ਉਸ ਪਾਸ ਆਉਂਦੇ ਹਨ, ਅਜਿਹੇ ਚਮਤਕਾਰ ਉਸਦੇ ਨਾਮ ਨਾਲ ਜੋੜਦੇ ਹਨ ਤੇ ਕਹਿੰਦੇ ਹਨ ਕਿ ਜਿਸ ਸਮੇਂ ਉਹ ਹਾਜਰ ਸਨ ਉਸਨੇ ਉਸ ਸਮੇਂ ਇਹ ਕਰਕੇ ਦਿਖਾਏ ਸਨ ਜਦੋਂ ਕਿ ਉਹ ਜਾਣਦਾ ਹੁੰਦਾ ਹੈ ਕਿ ਇਹ ਉਸਨੇ ਕਦੇ ਵੀ ਕਰਕੇ ਨਹੀਂ ਦਿਖਾਏ ਹੁੰਦੇ।

ਉਹ ਕਹਿੰਦਾ ਹੈ ਕਿ ਜੇ ਉਹ ਮੇਰੇ ਵਰਗੇ ਨਾ ਚੀਜ ਜਾਦੂਗਰ ਵਾਰੇ ਅਜਿਹਾ ਕਿਆਸ ਕਰ ਲੈਂਦੇ ਹਨ ਅਤੇ ਜਦੋਂ ਅਨੇਕਾਂ ਚਮਤਕਾਰਾਂ ਦੇ ਭੇਦ ਖੋਲੇ ਜਾ ਚੁੱਕੇ ਹਨ ਤਾਂ ਬਿਬਲੀਕਲ ਜਮਾਨੇ ਵਿਚ ਤਾਂ ਇਸ ਤੋ' ਵੀ ਸੌਖਿਆਂ ਵਿਸਵਾਸ਼ ਕਰ ਬੈਠਣ ਵਾਲੇ ਅੰਧ ਵਿਸਵਾਸ਼ੀ ਸਨ। ਬਿਬਲੀਕਲ ਜਮਾਨੇ ਵਿਚ ਕਹਾਣੀਆਂ ਘਟਨਾਵਾਂ ਦੇ ਵਾਪਰਨ ਤੋਂ ਕਾਫੀ ਸਮਾਂ ਬਾਅਦ ਘੜੀਆਂ ਜਾਂਦੀਆਂ ਸਨ। ਮਨੁੱਖ ਦੇ ਤੇਜ ਤਰਾਰ ਜਜਬਾਤੀਪੁਣੇ ਅਤੇ ਕਹਾਣੀ ਕਹਿਣ ਦੇ ਰੋਲ ਨੇ ਇਹਨਾਂ ਦੇ ਫੈਲਣ ਵਿਚ ਅਹਿਮ ਰੋਲ ਅਦਾ ਕੀਤਾ। ਮੁਢਲੇ ਰਹੱਸਵਾਦੀ ਤੇ ਚਮਤਕਾਰ (ਟਰਿਕ) ਕਰਨ ਵਾਲੇ ਲੋਕ ਸ਼ਕਤੀਸ਼ਾਲੀ ਪਦਾਂ ਉਪਰ ਜਾ ਬਿਰਾਜੇ। ਇਹ ਅੰਧਵਿਸਵਾਸ਼ੀ ਲੋਕਾਂ ਨੂੰ ਵਰਤਣ ਦਾ ਇਕ ਸੁਤੇਸਿਧ ਵਰਤਾਰਾ ਸੀ ਜਿਸਨੂੰ ਰਹੱਸਵਾਦੀਆਂ ਅਤੇ ਜਾਦੂਗਰਾਂ ਨੇ ਬਿਨਾਂ ਕਿਸੇ ਅੜਿੱਕੇ ਦੇ ਵਰਤਿਆ।

ਮਾਂਦਰੀ-ਮਨਿਸਟਰੀ ਵਰਗੀ ਜਮਾਤ ਜਿਸਦੀ ਸ਼ੁਰੂਆਤ ਅਮਰੀਕਾ ਵਿਚ ਹੋਈ ਹੁਣ ਇੰਗਲੈਂਡ ਵਿਚ ਵਧ ਫੁੱਲ ਰਹੀ ਹੈ। ਇਥੇ ਵਜੀਰ ਅਲਹਾਮੀ ਭਰਮਾ ਨੂੰ ਦੱਸਣ ਲਈ ਟਰਿਕਾਂ ਦੀ ਵਰਤੋਂ ਕਰਦੇ ਹਨ। ਮੈਨੂੰ ਲਗਦਾ ਹੈ ਕਿ ਧਰਮ ਇਥੇ ਪੂਰੇ ਚੱਕਰ ਵਿਚ ਹੈ। ਜਿਹਨਾਂ ਵਧੇਰੇ ਧਰਮਾਂ ਦੀ ਤੁਸੀਂ ਜਾਂਚ ਕਰੋਗੇ ਉਤਨਾ ਹੀ ਵਧੇਰੇ ਤੁਹਾਨੂੰ ਜਾਣਕਾਰੀ ਮਿਲੇਗੀ ਕਿ ਇਹਨਾਂ ਦੇ ਬਹੁਤ ਸਾਰੇ ਨਿਯਮ ਸਿਹਤ ਸਮੱਸਿਆਵਾਂ ਤੋਂ ਉਪਜੇ ਹਨ। ਕੁਝ ਸਿਹਤ ਨਿਯਮ ਧਾਰਮਿਕ ਨਿਯਮ ਬਣ ਗਏ।

ਪਾਲ ਕਹਿੰਦਾ ਹੈ ਕਿ ਮੇਰਾ ਪਾਲਣ ਪੋਸ਼ਣ ਧਰਮ ਦੇ ਗਲਬੇ ਅਧੀਨ ਹੋਇਆ ਜਿਸਨੇ ਮੇਰੇ ਮਨ ਨੂੰ ਧੋ ਸੁੱਟਿਆ। ਧਾਰਮਿਕ ਮਿਸ਼ਨ ਦੀ ਛੱਤਰ ਛਾਇਆ ਹੇਠ ਮੈਨੂੰ ਰੱਖਿਆ ਗਿਆ ਜਿਸ ਵਿਚ ਮੇਰੀ ਦਾਦੀ ਕੰਮ ਕਰਦੀ ਸੀ। 13 ਸਾਲਾਂ ਦੀ ਆਯੂ ਸਮੇਂ ਮੈਂ ਮੈਥੋਡਿਸਟ (ਪਰੋਟੈਸਟ) ਬਣ ਗਿਆ। ਦੋ ਸਾਲਾਂ ਲਈ ਮੈਂ ਚਰਚ ਦਾ ਪ੍ਰਚਾਰਕ ਵੀ ਰਿਹਾ। ਪਰੰਤੂ ਜਿਸ ਢੰਗ ਤਰੀਕਿਆਂ ਰਾਹੀਂ ਚਰਚ ਸਿਧਾਤਾਂ ਨੂੰ ਪ੍ਰਚਾਰਿਆ ਜਾਂਦਾ ਸੀ ਇਸਨੇ ਮੇਰੇ ਅੰਦਰ ਸ਼ੱਕ ਪੈਦਾ ਕਰ ਦਿੱਤੇ। ਮੇਰਾ ਉਚ ਚਰਚ ਸ਼ਖਸ਼ੀਅਤਾਂ ਚੋਂ ਵਿਸਵਾਸ਼ ਉਠ ਗਿਆ।

ਇਹ ਮਿਸ਼ਰ ਦਾ ਟੂਰ ਸੀ ਜਿਸਨੇ ਪਾਲ ਨੂੰ ਅਖੀਰ ਤੇ ਨਾਸਤਿਕ ਬਣਾ ਦਿੱਤਾ। ਉਹ ਕਹਿੰਦਾ ਹੈ ਕਿ ਮੈਨੂੰ ਉਸ ਸਮੇਂ ਧੱਕਾ ਲੱਗਿਆ ਕਿ ਜੀਸਸ ਦਾ ਕੁਆਰੀ ਪੇਟੋਂ ਪੈਦਾ ਹੋਣਾ ਕੋਈ ਵਿਲੱਖਣਤਾ ਨਹੀਂ ਸੀ। ਪੁਰਾਣੇ ਮਿਸਰ ਦੇ ਰਾਜੇ ਅਤੇ ਫਰੋਰਜ, ਕੁਆਰੀਆਂ ਦੇ ਪੇਟੋਂ ਪੈਦਾ ਹੋਏ ਅਤੇ ਉਹਨਾਂ ਨੂੰ ਦੇਵਤਿਆਂ ਦੀ ਤਰਾਂ ਪੂਜਿਆਂ ਜਾਂਦਾ ਹੈ। ਮੈਨੂੰ ਪਤਾ ਲੱਗਿਆ



ਕਿ ਰਾਜੇ ਤੁਤਾਂਖਮਾਣ ਵਾਰੇ ਇਕ ਪਰਾਚੀਨ ਕਹਾਵਤ ਸੀ ਕਿ ਉਹ ਪਰਮਾਤਮਾ ਦਾ ਪੁੱਤਰ ਸੀ ਕਿਉਂਕਿ ਉਹ ਵੀ ਕੁਆਰੀ ਪੇਟੋਂ ਜੰਮਿਆ। ਇਥੋਂ ਤੱਕ ਕਈ ਰਾਜਨੀਤਕ ਨੇਤਾਵਾਂ ਨੂੰ ਵੀ ਪਰਮਾਤਮਾ ਸਮਝ ਲਿਆ ਜਾਂਦਾਂ ਹੈ। ਬਿਬਲੀਕਲ ਜਮਾਨੇ ਵਿਚ ਇਹ ਸਥਾਪਤ ਵਿਸਵਾਸ਼ ਸੀ ਕਿ ਕੁਆਰੀਆਂ ਦੇ ਪੇਟੋਂ ਜੰਮਣ ਦਾ ਕਾਰਨ ਸੀ ਕਿ ਪਰਮਾਤਮਾ ਖੁਦ ਆਕੇ ਉਸ ਨਾਲ ਭੋਗ-ਵਿਲਾਸ ਕਰ ਲੈਂਦਾ ਸੀ। ਇਸੇ ਕਰਕੇ ਹੀ ਕੁਆਰੀ ਪੇਟੋਂ ਜੰਮਣ ਵਾਲਿਆਂ ਨੂੰ ਪਰਮਾਤਮਾ ਦੇ ਪੁੱਤਰ ਸਮਝਿਆ ਜਾਂਦਾ ਸੀ। ਇਕ ਮਿਸਰੀ ਇਤਿਹਾਸਕਾਰ ਮੈਨੂੰ (ਪਾਲ) ਕਹਿੰਦਾ ਹੈ ਕਿ ਤੁਹਾਡੇ ਜੀਸਸ ਵਰਗੀਆਂ ਕਹਾਣੀਆਂ ਤਾਂ ਮਿਸਰ ਵਿਚ ਆਮ ਹਨ। ਮੇਰੇ ਸਕੂਲ ਸੰਡੇ ਵਿਚ ਮੈਨੂੰ ਇਹਨਾਂ ਬਾਰੇ ਕਿਉਂ ਨਾ ਦੱਸਿਆ ਗਿਆ ? ਪਾਲ ਨੇ ਆਪਣੀ ਸਟੇਜ ਸਹਾਇਕ ਡੇਬੀ ਮਕ-ਗੀ ਨਾਲ ਰਜਿਸਟਰਡ ਵਿਆਹ ਕੀਤਾ। ਉਸਨੇ ਚਰਚ ਤੋਂ ਅਸ਼ੀਰਵਾਦ ਨਹੀਂ ਲਈ। ਉਸਦਾ ਕਹਿਣਾ ਹੈ ਕਿ ਮੇਰੇ ਅਤੇ ਡੇਬੀ ਦੇ ਵਿਆਹ ਤੋਂ ਦੋ ਸਾਲ ਪਹਿਲਾਂ ਮੈਂ ਬਹੁਤ ਸਾਰੇ ਚਰਚ ਵਿਆਹਾਂ ਨੂੰ ਦੇਖਿਆ। ਚਰਚ ਦਾ ਪ੍ਰਤੀਨਿਧ ਵਿਆਹ ਕਰਨ ਆਏ ਜੋੜੇ ਨੂੰ ਅਕਸਰ ਇਹ ਸ਼ਰਤ ਲਾਉਂਦਾ ਕਿ ਪਹਿਲਾਂ ਉਹ ਰਜਿਸਚਰਡ ਵਿਆਹ ਕਰਕੇ ਆਉਣ। ਪਾਲ ਅਨੁਸਾਰ ਰਜਿਸਟਰਡ ਵਿਆਹ ਕਰਕੇ ਫਿਰ ਚਰਚ ਵਿਚ ਮੁੜ ਵਿਆਹ ਕਰਵਾਉਣਾ ਇਕ ਧੋਖਾ ਸੀ। ਪਹਿਲੀਆਂ ਸ਼ਰਤਾਂ ਨਾਲ ਬੇਈਮਾਨੀ ਸੀ। ਉਹ ਕਹਿੰਦਾ ਹੈ ਕਿ ਮੇਰੇ ਅਜਿਹੇ ਵਿਚਾਰਾਂ ਨੇ ਧਾਰਮਿਕ ਲੋਕਾਂ ਵਿਚ ਖਲਬਲੀ ਪੈਦਾ ਕੀਤੀ। ਪਰੰਤੂ ਮੈਂ ਕਹਿੰਦਾ ਹਾਂ ਕਿ ਮੈਂ ਉਹਨਾਂ ਉਪਰ ਨਾਸਤਿਕਤਾ ਮੱਲੋ ਮੱਲੀ ਲਾਗੂ ਨਹੀਂ ਕਰ ਰਿਹਾ, ਪਰ ਕੀ ਉਹ ਮੇਰੇ ਉਪਰ ਇਸਾਈਅਤ ਧੱਕੇ ਨਾਲ ਲਾਗੂ ਕਰਨਾ ਨਹੀਂ ਚਾਹੁੰਦੇ ?

ਮੈਂ ਡੇਬੀ ਨੂੰ ਚਰਚ ਜਾਕੇ ਨਹੀਂ ਵਿਆਹਿਆ ਕਿਉਂਕਿ ਮੈਂ ਚੋਗਲਾ ਨਹੀਂ ਸੀ ਬਣਨਾ ਚਾਹੁੰਦਾ। ਡੇਬੀ ਜਾਣਦੀ ਹੈ ਕਿ ਧਰਮ ਬਾਰੇ ਮੈਂ ਕਿਵੇਂ ਮਹਿਸੂਸ ਕਰਦਾ ਹਾਂ। ਉਸਦਾ ਆਪਣਾ ਵਿਸਵਾਸ਼ ਹੈ ਕਿ ਉਸਨੂੰ ਇਸ ਵਿਚ ਯਕੀਨ ਨਹੀਂ। ਸਪਸ਼ਟ ਹੈ ਕਿ ਜੇ ਰਜਿਸਟਰਡ ਵਿਆਹ ਕਰਨ ਤੋਂ ਬਾਅਦ ਅਸੀਂ ਚਰਚ ਅਸ਼ੀਰਵਾਦ ਲਈ ਜਾਂਦੇ ਤਾਂ ਪਹਿਲੀਆਂ ਸ਼ਰਤਾਂ ਦਾ ਕੋਈ ਅਰਥ ਨਹੀਂ ਸੀ ਰਹਿਣਾ।

ਉਹ ਕਹਿੰਦਾ ਹੈ ਕਿ ਮੈਂ ਡੇਬੀ ਨੂੰ ਕਿਹਾ ਕਿ ਮੈਂ ਤੈਨੂੰ ਜਨਤਾ ਵਿਚ ਰਹਿਕੇ ਅਪਨਾਵਾਂਗਾ, ਤੇਰੇ ਨਾਲ ਵਾਅਦਾ ਕਰਾਂਗਾ, ਪਰੰਤੂ ਪਰਮਾਤਮਾ ਦੇ ਨਾਮ ਤੇ ਨਹੀਂ।

ਆਪਣੀ ਮਸ਼ਹੂਰੀ ਤੇ ਮੁਢਲੇ ਸੰਘਰਸ਼ ਦੀ ਯਾਦ ਤਾਜਾ ਕਰਦਿਆਂ ਉਹ ਕਹਿੰਦਾ ਹੈ "ਜਦ ਮੈਂ ਆਪਣੀ ਪਹਿਲੀ ਪਤਨੀ ਜੈਕੀ ਨੂੰ ਵਿਆਹਿਆ ਮੇਰੇ ਪਾਸ ਕੁਝ ਵੀ ਨਹੀਂ ਸੀ। ਸਾਡੇ ਤਲਾਕ ਤੋਂ ਬਾਅਦ ਪੰਜ ਸਾਲ ਵੀ ਇਸੇ ਤਰਾਂ ਦਿਨ ਕਟੀ ਕੀਤੀ। ਪਹਿਲੇ ਤਿੰਨ ਸਾਲ ਤਾਂ ਬਹੁਤ ਹੀ ਔਖੇ ਨਿਕਲੇ। ਮੇਰੇ ਤਿੰਨ ਬੱਚਿਆਂ ਦੇ ਪਾਲਣ ਪੋਸ਼ਣ ਸਬੰਧੀ ਵੀ ਮੈਨੂੰ ਅਦਾਲਤ ਦਾ ਸਾਹਮਣਾ ਕਰਨਾ ਪਿਆ।"

ਪਰ ਹੁਣ ਕਰੋੜਪਤੀ ਪਾਲ ਬਕਿੰਗਮਸ਼ਾਇਰ ਵਿਚ ਇਕ ਸ਼ਾਨਦਾਰ ਇਮਾਰਤ ਵਿਚ ਰਹਿ ਰਿਹਾ ਹੈ ਜਿਹੜੀ ਕਿ ਕਿਸੇ ਸਮੇਂ ਮਸ਼ਹੂਰ ਫਿਲਮ ਸਿਤਾਰੇ ਰੋਗਰਮੂਰੇ ਦੀ ਸੀ ਅਤੇ ਉਸ ਪਾਸ ਚਲਾਉਣ ਵਾਸਤੇ "ਬੈਨਟਲੀ ਟਰਬੋ" ਹੈ।

ਉਸਦਾ ਕਥਨ ਹੈ ਕਿ ਜਦੋਂ ਤੱਕ ਤੁਸੀਂ ਕਿਸੇ ਨਾਲ ਧੋਖਾ ਨਹੀਂ ਕਰਦੇ, ਕਿਸੇ ਦਾ ਨੁਕਸਾਨ ਨਹੀਂ ਕਰਦੇ ਤੁਸੀਂ ਜੋ ਜੀ ਆਏ ਕਰੀ ਜਾਓ ਤੁਹਾਨੂੰ ਕੋਈ ਨਹੀਂ ਰੋਕ ਸਕਦਾ ਹੈ। ਇਥੋਂ ਤੱਕ ਜੇ ਤੁਹਾਡਾ ਪਰਮਾਤਮਾ ਵਿਚ ਵਿਸਵਾਸ਼ ਵੀ ਹੈ ਪਰ ਤੁਹਾਨੂੰ ਤੁਹਾਡਾ ਮੌਜੂ ਬਨਾਉਨ ਵਾਲਿਆਂ ਵਿਚ ਵਿਸਵਾਸ਼ ਕਰਨਾ ਔਖਾ ਲੱਗੇਗਾ ਜਿਹੜੇ ਸਿਰਫ ਆਪਣਾ ਤੋਰੀ ਫੁਲਕਾ ਚਲਾਉਣ ਵਾਸਤੇ ਧਾਰਮਿਕ ਸਥਾਨਾਂ ਦੀ ਸ਼ਰਨ ਲਈ ਬੈਠੇ ਹਨ। ਦਸ ਨਿਰਦੇਸ਼ (ਅਲਹਾਮੀ ਪਰਵਚਨ) ਮਹਾਨ ਹਨ। ਪਰੰਤੂ ਧੋਖੇ ਲਈ ਇਹਨਾਂ ਦੀ ਵਰਤੋਂ ਕਰਨ ਵਾਲੇ ਜਿੱਥੇ ਰੱਬੀ ਅਜੈਂਟ ਹੋਣ ਦਾ ਪਰਚੰਡ ਕਰਦੇ ਹਨ ਉਥੇ ਪਾਖੰਡੀ ਵੀ ਹਨ। ਕਿਉ ਕਿ ਉਹ (ਪਾਲ) ਧੋਖਾ ਨਹੀਂ ਕਰਦਾ ਤੇ ਨਾ ਹੀ ਅਲਹਾਮੀ ਹੋਣ ਦਾ ਪ੍ਰਪੰਚ ਰਚਦਾ ਹੈ ਤੇ ਸ਼ਾਇਦ ਇਸ ਕਰਕੇ 2000 ਸਾਲ ਤੱਕ ਉਸਦੇ ਜਾਨਣ ਵਾਲਾ ਕੋਈ ਹੀ ਰਹੇ। (ਖਰਲਵੀਰ ਕਵੈਂਟਰੀ ਰਾਹੀਂ ਭੇਜੇ "ਈਵਨਿੰਗ ਟੈਲੀਗਰਾਫ" 'ਚੋਂ ਧੰਨਵਾਦ ਸਹਿਤ)

# ਧਰਮ ਅਤੇ ਮਨੁੱਖ

ਰੋਹਿਤ ਕੋਸ਼ਿਕ

ਸਾਡੇ ਸਮਾਜ ਵਿੱਚ, ਸਾਰੀਆਂ ਰਸਮਾਂ ਵਿਚ, ਤੇ ਸਾਡੀਆਂ ਮਨੋ ਭਾਵਨਾਵਾਂ ਵਿੱਚ ਧਰਮ ਦਾ ਨਸ਼ਾ ਰਚਿਆ ਹੈ। ਲੱਖਾਂ ਲੋਕ ਧਰਮ ਦੇ ਨਾਂ ਤੇ ਜੀ ਰਹੇ ਹਨ, ਧਰਮ ਲਈ ਜੀ ਰਹੇ ਹਨ। ਧਰਮ ਦੇ ਨਾਂ ਉੱਤੇ ਲੈ ਕੇ ਲੜ ਰਹੇ ਹਨ, ਮਰ ਰਹੇ ਹਨ।

ਕਈ ਸਦੀਆਂ ਤੋਂ ਜ਼ਾਨੂ ਧਰਮ ਦੀਆਂ ਸਿਖਿਆਵਾਂ ਪੜ੍ਹਾਈਆਂ ਜਾਦੀਆਂ ਰਹੀਆਂ ਹਨ। ਅਸੀਂ ਅਚੇਤ ਮਨ ਹੀ ਧਰਮ ਨੂੰ ਅਰਪਿਤ ਕਰ ਦਿੱਤੇ ਜਾਂਦੇ ਹਾਂ। ਜਿਵੇਂ ਧਰਮ ਤੇ ਲਈ ਮਨੁੱਖ ਪ੍ਰਦਾਸ਼ ਮਾਤਰ ਹੀ ਹੋਵੇ। ਇੱਕ ਰਸਮ ਹੈ, ਰਸਮ ਹੈ, ਇੱਕ ਰਿਵਾਜ ਹੈ ਜਿਸਦਾ ਅਸੀਂ ਵੀ ਹਿੱਸਾ ਬਣ ਜਾਂਦੇ ਹਾਂ। ਇਹ ਨਹੀਂ ਜਾਣਦੇ ਕਿ ਇਹ ਧਰਮ ਕੀ ਹੈ? ਕੀ ਜੀਵਨ ਦਾ ਉਦੇਸ਼ ਧਰਮ ਹੀ ਹੈ? ਕੀ ਧਾਰਮਿਕਤਾ ਹੀ ਜੀਵਨ ਹੈ? ਕੀ ਧਰਮ ਵਿਕਾਸ ਦਾ ਨਾਂ ਹੈ, ਜਾਂ ਸੰਤੁਸ਼ਟੀ-ਖੜਤ, ਆਤਮਘਾਤ ਦਾ ਨਾਂ ਹੀ ਧਰਮ ਹੈ? ਕਿਹੜਾ ਧਰਮ ਪਵਿੱਤਰ ਹੈ? ਇਹ ਅਨੇਕ ਵਿਚਾਰਨ ਯੋਗ ਹਨ।

ਅਸਲ ਵਿੱਚ ਧਰਮ ਮਨੁੱਖ ਲਈ ਹੋਣਾ ਚਾਹੀਦਾ ਹੈ ਨਾ ਕਿ ਮਨੁੱਖ ਧਰਮ ਲਈ। ਧਰਮ ਮਨੁੱਖ ਨੂੰ ਆਪਣੀ ਜਿੰਦਗੀ ਲਈ ਲੜਨ ਤੋਂ ਵਰਜਿਤ ਕਰਦਾ ਹੈ ਤੇ ਮਨੁੱਖ ਨੂੰ ਧਰਮ ਲਈ ਲੜਨ ਨੂੰ ਉਕਸਾਉਂਦਾ ਹੈ। ਧਰਮ ਵੀ ਇਕ ਸਿਆਸੀ ਫਿਲਾਸਫੀ ਹੈ ਜੋ ਚਤੁਰ ਵਰਗ ਨੇ ਆਪਣੇ ਵਪਾਰਕ ਸਾਧਨ ਵਜੋਂ ਅਪਣਾਈ ਹੋਈ ਹੈ। ਅਬਾਦੀ ਦਾ ਇਕ ਵੱਡਾ ਹਿੱਸਾ ਧਰਮ ਤੇ ਨਿਰਭਰ ਕਰਦਾ ਹੈ ਜੋ ਕੋਈ ਕੰਮ ਨਹੀਂ ਕਰਦਾ ਸਿਰਫ ਧਰਮ ਦਾ ਕੂੜ ਪ੍ਰਚਾਰ ਕਰਕੇ ਆਪਣਾ ਢਿੱਡ ਭਰਦਾ ਹੈ। ਪੰਡਤ, ਪ੍ਰੋਹਤ, ਤੇ ਮੁਲਾਨੇ ਆਪਣੇ ਆਪਨੂੰ ਰੱਬ ਦੇ ਨੇੜੇ ਹੋਣ ਦਾ ਦਾਅਵਾ ਕਰਦੇ ਹਨ ਤੇ ਰੱਬ ਅਤੇ ਮਨੁੱਖ ਵਿਚਾਲੇ ਏਜੰਟ (ਦਲਾਲ) ਵਜੋਂ ਕੰਮ ਕਰਦੇ ਹਨ ਜਿਵੇਂ ਰੱਬ ਨਾਲ ਉਹਨਾਂ ਦੀ ਕੋਈ ਖਾਸ ਸਾਂਝ ਹੋਵੇ। ਵੱਧ ਚੜ੍ਹਾਵੇ ਵਾਲੇ ਨੂੰ ਪਹਿਲ ਦਿਤੀ ਜਾਂਦੀ ਹੈ।

ਸਾਡੇ ਧਾਰਮਿਕ ਗ੍ਰੰਥਾਂ ਦੇ ਉਪਦੇਸ਼, ਜੋ ਲੋਕਾਂ ਵਿੱਚ ਆਮ ਪ੍ਰਚੱਲਤ ਹਨ ਜਿਹਨਾ ਨੂੰ ਲੋਕਾਂ ਦਾ ਇੱਕ ਵੱਡਾ ਹਿੱਸਾ ਆਪਣੀ ਜਿੰਦਗੀ ਵਿੱਚ ਢਾਲਕੇ ਜਿਉਂਦਾ ਹੈ। ਜਿਵੇਂ ਕਈ ਧਾਰਨਾਵਾਂ ਪ੍ਰਚੱਲਤ ਹਨ। ਪਹਿਲਾਂ ਧਰਮ ਰਜਵਾੜਿਆਂ ਦੀ ਸ਼ਤਰੰਜ ਦਾ ਮੋਹਰਾ ਸੀ। ਜੋ ਕੁਟਿਲ ਚਾਲਾਂ ਦਾ ਸ਼ਿਕਾਰ ਹੋ ਰਿਹਾ ਸੀ ਲੋਕਾਂ ਵਿੱਚ ਇਹੀ ਪਾਠ ਹੁੰਦਾ ਰਿਹਾ:

ਰਾਜ਼ੇ ਦਾ ਕਰਮ ਰਾਜ ਕਰਨਾ ਹੈ
ਪੂਜਾ ਦਾ ਧਰਮ ਕਾਮ ਕਰਨਾ ਹੈ

ਪਰਜਾ ਰਾਜੇ ਦੇ ਅਧੀਨ ਹੈ, ਕਰਮ ਕਰੋ, ਫਲ ਦੀ ਇੱਛਾ ਨਾ ਕਰੋ ਆਦਿ ਲੋਕ ਆਪਣੀ ਮਿਹਨਤ ਲੁਟਾ ਕੇ ਵੀ ਚੁੱਪ ਰਹਿੰਦੇ। ਸਬਰ ਨਾਲ ਸੰਤੁਸ਼ਟ ਹੋ ਕੇ ਰੱਬ ਤੋਂ ਕਰਮਾਂ ਦਾ ਫਲ ਭਾਲਦੇ ਰਹਿੰਦੇ, ਆਪਣੀ ਮਿਹਨਤ ਦਾ ਮੁੱਲ ਵੀ ਨਾ ਮੰਗਦੇ। ਮਨੁੱਖ ਦੀਆਂ ਮੁਸ਼ਕਲਾਂ ਥੁੜ੍ਹਾਂ, ਬਿਮਾਰੀਆਂ ਦਾ ਕਾਰਨ ਲੱਭੇ ਬਿਨਾਂ ਪਹਾੜ ਵਰਗੀ ਨਰਕ ਭਰੀ ਜਿੰਦਗੀ ਬੜੇ ਸੰਤੋਖ ਨਾਲ ਰੱਬ ਦਾ ਸ਼ੁਕਰ ਕਰਕੇ ਬੀਤਦੀ ਰਹਿੰਦੀ ਹੈ। ਮਨੁੱਖ ਦੀਆਂ ਅਜੋਕੀਆਂ ਸਮੱਸਿਆਵਾਂ ਮੁਸ਼ਕਲਾਂ ਨੂੰ ਪਿਛਲੇ ਕਰਮ ਦੇ ਫਲ ਨਾਲ ਜੋੜਿਆ ਜਾਂਦਾ ਹੈ ਜਿਵੇਂ ਕਿ ਮਨੁੱਖ ਇਸੇ ਪਿਛਲੇ ਕਰਮਾਂ ਦਾ ਸਰਾਪ ਭੋਗਣ ਲਈ ਆਇਆ ਹੋਵੇ। ਜਦੋਂ ਕਿ ਮਨੁੱਖ ਦੇ ਜਨਮ ਨਾਲ ਪਿਛਲੇ ਜਨਮ/ਕਰਮ ਦਾ ਕੋਈ ਅਸਲ 'ਚ ਸੰਬਧ ਨਹੀਂ ਹੈ। ਮਨੁੱਖ ਰੂਪੀ ਪਦਾਰਥ ਇੱਕ ਵਾਰ ਮਨੁੱਖ ਖਤਮ ਹੋਣ ਮਗਰੋਂ ਮੁੜ ਹੋਂਦ ਵਿਚ ਨਹੀਂ ਆ ਸਕਦਾ ਕਿਉਂਕਿ ਪਦਾਰਥ ਦੀ ਸ਼ਕਤੀ ਖਤਮ ਹੋਣ ਤੇ ਪਦਾਰਥ ਅਪਨੀ ਸ਼ਕਲ ਤਬਦੀਲ ਕਰ ਲੈਂਦਾ ਹੈ ਤੇ ਪਦਾਰਥ ਦੇ ਇਤਿਹਾਸ ਵਿਚੋ ਨਵਾਂ ਪਦਾਰਥ ਜਨਮ ਲੈਂਦਾ ਹੈ। ਮਨੁੱਖ ਦੇਹੀ ਸੜਕੇ ਸੁਆਹ ਦਾ ਰੂਪ ਧਾਰ ਲੈਂਦੀ ਹੈ। ਗੈਸਾਂ/ਹਵਾ ਵਾਯੂ ਮੰਡਲ ਵਿਚ ਰਲ ਜਾਦੀਆਂ ਹਨ। ਇਹ ਪਦਾਰਥ ਆਪਣੀ ਉਮਰ ਭੋਗ ਕੇ ਤੋਂ ਖਤਮ ਹੋ ਜਾਂਦਾ ਹੈ ਤੇ ਨਵਾਂ ਪਦਾਰਥ ਹੋਂਦ ਵਿੱਚ ਆਉਂਦਾ ਹੈ ਪਦਾਰਥ ਹਮੇਸ਼ਾਂ ਕਾਰਜਸ਼ੀਲ ਰਹਿੰਦਾ ਹੈ।ਕ ਰਜਸ਼ੀਲਤਾ ਹ



ਕੁਦਰਤ ਦਾ ਨਿਯਮ ਹੈ। ਜਿਸ ਨਾਲ ਕੁਦਰਤੀ ਬ੍ਰਹਮੰਡ ਦਾ ਸਮਾਤੋਲ ਬਣਿਆ ਹੋਇਆ ਹੈ। ਹਰ ਪਦਾਰਥ ਦੇ ਵਿਰੋਧੀ ਰੂਪਾਂ ਵਿੱਚ ਕਾਰਜ ਕਰਦਾ ਹੈ ਜੋ ਵਿਰੋਧ ਵਿਕਾਸ ਦਵੰਦਵਾਦੀ ਪਦਾਰਥਵਾਦ ਦੇ ਨਿਯਮ ਵਿੱਚ ਆਉਂਦਾ ਹੈ। ਹਰੇਕ ਪਦਾਰਥ ਦੀ ਇੱਕ ਸੀਮਾਂ ਹੁੰਦੀ ਹੈ, ਸ਼ਕਤੀ ਹੁੰਦੀ ਹੈ, ਉਮਰ ਹੁੰਦੀ ਹੈ, ਕਾਰਜਸ਼ੀਲਤਾ ਹੁੰਦੀ ਹੈ। ਪਦਾਰਥ ਆਪਣੇ ਵਿਰੋਧ ਵਿੱਚ ਵਿਕਾਸ ਕਰਕੇ ਆਪਣਾ ਸਰੂਪ ਤਬਦੀਲ ਕਰਦਾ ਹੈ ਜਿਵੇਂ ਬੀਜ ਧਰਤੀ ਵਿੱਚ ਬੀਜੇ ਜਾਣ ਤੋਂ ਬਾਦ ਆਪਣੇ ਸਹਿਯੋਗੀ ਪਦਾਰਥਾਂ (ਰੇਹ, ਮਿੱਟੀ, ਪਾਣੀ, ਹਵਾ) ਦੀ ਸਹਾਇਤਾ ਨਾਲ ਪੌਦਾ ਬਣਦਾ ਹੈ ਤੇ ਪੌਦੇ ਤੋਂ ਦਰਖਤ ਬਣਦਾ ਹੈ।

ਇਹ ਗੱਲ ਹੋਰ ਹੈ ਜੋ ਧਾਰਮਿਕ ਫਾਜਫੇ ਵਿੱਚ ਪ੍ਰਚਾਰੀ ਜਾਂਦੀ ਹੈ ਉਹ ਹੈ ਆਤਮਾ ਦੇ ਅਮਰ ਹੋਣ ਦੀ। ਜਿਵੇਂ ਆਤਮਾ ਸਤਿ ਹੈ। ਕਿਸੇ ਦੇ ਮਾਰਿਆਂ ਨਹੀਂ ਮਰਦੀ। ਇਸਨੂੰ ਅਗਨੀ ਵੀ ਨਹੀਂ ਜਲਾ ਸਕਦੀ ਸਿਰਫ ਇਹ ਦੇਹ ਰੂਪੀ ਬਿਸਤਰ ਨਹੀਂ ਬਦਲਦੀ ਹੈ। ਇੱਕ ਗੱਲ ਹੈ ਜੋ ਰੜਕਦੀ ਹੈ ਕਿ ਡਾਕਟਰ ਯੰਤਰਾਂ ਰਾਹੀਂ ਇਸਦੀ ਹੋਂਦ ਬਾਰੇ ਕੋਈ ਨਿਸ਼ਾਨੀ ਨਹੀਂ ਮਿਲਦੀ। ਨਾ ਹੀ ਅੱਜ ਤੱਕ ਇਸਦੀ ਕੋਈ ਤਸਵੀਰ ਖਿੱਚੀ ਜਾ ਸਕਦੀ ਹੈ ਅਤੇ ਨਾ ਹੀ ਸਰੀਰ ਵਿੱਚ ਇਸਦੇ ਵਜਨ/ਭਾਰ ਅਤੇ ਕਾਰਜ ਬਾਰੇ ਕੋਈ ਸਬੂਤ ਮਿਲਦਾ ਹੈ। ਜਿਵੇਂ ਮਨ, ਵਿਚਾਰਾਂ ਦਾ ਸਮੂਹ, ਜਮੀਰ ਮਨੁੱਖ ਦੇ ਆਚਰਣ ਦਾ ਹਿਸਾ ਹਨ। ਇਹ ਦਿਮਾਗੀ ਤਰੰਗਾਂ ਰਾਹੀ ਮਹਿਸੂਸ ਕੀਤੀਆਂ ਜਾਂਦੀਆਂ ਹਨ ਉਵੇਂ ਹੀ ਆਤਮਾਂ ਦਾ ਸਰੂਪ ਮਨ ਵਿੱਚ ਚਿਤਰਿਆ ਹੋਇਆ ਹੈ।

ਇੱਕ ਕਰਤਾ ਪੁਰਖ ਰੱਬ, ਵਾਹਿਗੁਰੂ, ਅੱਲਾ, ਇਸ਼ਵਰ ਜੋ ਸਰਵ ਸ਼ਕਤੀਮਾਨ ਹੈ, ਜੋ ਸ੍ਰਿਸ਼ਟੀ ਦਾ ਚਾਲਕ ਮੰਨਿਆ ਜਾਂਦਾ ਹੈ। ਜਿਸਦੀ ਰਜਾ ਬਿਨਾਂ ਪੱਤਾ ਨਹੀਂ ਹਿਲਦਾ। ਲੋਕ ਆਮ ਤੇ ਪ੍ਰਚਾਰਦੇ ਹਨ ਕਿ ਚਾਹੇ ਕੁੱਝ ਵੀ ਹੋਵੇ ਪਰ ਰੱਬ ਹੈ ਜਰੂਰ। ਪਰ ਉਹ ਦੇਖਿਆ ਕਿਸ ਨੇ ਹੈ? ਕੀ ਕਦੇ ਰੱਬ ਨੇ ਆ ਕੇ ਸਾਡੇ ਕੰਮਾਂ ਵਿੱਚ ਸਹਾਇਤਾ ਦਿੱਤੀ ਹੈ? ਜ਼ਿੰਦਗੀ ਵਿਚ ਸਾਨੂੰ ਆਪ ਹੀ ਵਿਚਰਨਾ ਪੈਂਦਾ ਹੈ। ਇਨਾਂ ਜਰੂਰ ਹੈ ਕਿ ਅਸੀਂ ਹਰ ਹੋਣੀ/ਅਣਹੋਣੀ ਰੱਬ ਦੇ ਨਾਂ ਲਾ ਦਿੰਦੇ ਹਾਂ। ਜੋ ਉਹ ਸਰਬ ਸ਼ਕਤੀਮਾਨ ਹੈ। ਤਾਂ ਸਾਡੇ ਸਮਾਜ ਵਿੱਚ ਨਾ ਬਰਾਬਰੀ, ਜ਼ੁਲਮ, ਭ੍ਰਿਸ਼ਟਾਚਾਰ ਜ਼ੋਰਾਂ ਤੇ ਹੈ ਫਿਰ ਇਸਦਾ ਕਰਤਾ/ਧਰਤਾ ਕੋਣ ਹੈ? ਕਈ ਲੋਕ ਭੁੱਖ ਨਾਲ ਮਰ ਰਹੇ ਹਨ। ਬਿਮਾਰੀਆਂ ਕਾਰਨ ਦਵਾਈਆਂ ਦੀ ਥੁੜ ਮਰ ਰਹੇ ਹਨ, ਕਈ ਲੋਕ ਵੱਧ ਖਾਣ ਕਰਕੇ ਮਰ ਰਹੇ ਹਨ। (ਕਿਤੇ ਤਾਂ ਅੰਨ ਨੂੰ ਸਮੁੰਦਰਾਂ ਵਿੱਚ ਇਸ ਕਰਕੇ ਡਬੋਇਆ ਜਾਂਦਾ ਹੈ ਕਿ ਆਰਥਿਕਤਾ ਮੰਦੀ ਨਾ ਹੋ ਜਾਵੇ) ਕਿਤੇ ਲੋਕਾਂ ਦੇ ਹਜੂਮ ਭੁੱਖ ਕਾਰਨ ਅੰਨ ਦੇ ਚਾਰ ਦਾਨਿਆਂ ਨੂੰ ਤਰਸ ਰਹੇ ਹਨ। ਲੱਖਾਂ ਲੋਕ ਨਰਕ ਵਰਗੀ ਜਿੰਦਗੀ ਜੀ ਰਹੇ ਹਨ। ਦੁਨੀਆਂ/ਜਹਾਨ ਦੀਆਂ ਖੁਸ਼ੀਆਂ/ਨੇਮਤਾਂ ਤੋਂ ਵਾਂਝੇ/ਮਹਿਰੂਮ ਹਨ। ਜਹਾਨ ਦੀਆਂ ਨੇਮਤਾ/ਖੁਸ਼ੀਆਂ/ਐਸ਼ੋ ਅਰਾਮ ਦੇ ਸਾਧਨ ਤੇ ਚੰਦ ਲੋਕਾਂ ਦਾ ਕਬਜਾ ਹੈ। ਇਥੇ ਸਾਡਾ ਰੱਬ ਕੁੱਝ ਨਹੀਂ ਕਰਦਾ। ਸਭ ਅੱਛਾ ਹੈ। ਇਸੇ ਰੱਬ ਗਰੀਬਾਂ ਵੱਲ ਨਾ ਖੜਦਾ ਸਗੋਂ ਲੋਟੂਆਂ/ਅਮੀਰਾਂ ਦਾ ਪੱਖ ਪੂਰਦਾ ਹੈ। ਤਕੜੇ ਦਾ ਸੱਤੀ ਵੀਹੀਂ ਸੌ ਹੁੰਦਾ ਹੈ। ਸਧਾਰਨ ਲੋਕ ਫਿਰ ਵੀ ਰੱਬ ਨੂੰ ਨਹੀਂ ਨਕਾਰਦੇ, ਧਰਮ ਦੀ ਰੱਬ ਦੀ ਓਟ ਵੀ ਚਾਦਰ ਓਢਕੇ ਨਾ ਇਨਸਾਫੀ ਨਾ ਬਰਾਬਰੀ ਸ਼ਰਦਾਸ਼ਤ ਕਰੀ ਜਾਂਦੇ ਹਨ। ਜਦੋਂ ਧਰਮ ਦਾ ਨਸਾ/ਫਤੂਰ ਮਨੁੱਖ ਦੇ ਦਿਮਾਗਾ ਨੂੰ ਚੜ੍ਹਦਾ ਹੈ ਤਾਂ ਮਨੁੱਖ ਮਨੁੱਖ ਨਹੀਂ ਰਹਿੰਦਾ ਉਹ ਆਪਣੇ ਹੋਸ ਹਵਾਸ਼ ਖੋ ਬੈਠਦਾ ਹੈ ਆਪਣੇ ਆਲੇ-ਦੁਆਲੇ, ਰਿਸ਼ਤੇ, ਸਮਾਜ ਨੂੰ ਭੁੱਲ ਜਾਂਦਾ ਹੈ ਸਿਰਫ ਧਰਮ ਦਾ ਕੱਟੜ/ਵਹਿਸ਼ੀ ਕਰਤਾ ਹੁੰਦਾ ਹੈ। ਮਨੁੱਖਤਾ ਦੇ ਇਤਿਹਾਸ ਵਿੱਚ ਅਜਿਹੀਆਂ ਕਈ ਉਦਾਹਰਣਾਂ ਹਨ ਕਿ ਇੱਕ ਧਰਮ ਦੇ ਲੋਕਾਂ ਨੇ ਦੂਜੇ ਧਰਮ ਦੇ ਲੋਕਾਂ ਖਿਲਾਫ ਅਨੇਕਾਂ ਕਿਸਮ ਦੇ ਤਸ਼ੱਦਦ ਕਰੇ ਹਨ। ਮਾਵਾਂ, ਭੈਣਾਂ ਦੀ ਇੱਜਤ ਲੁੱਟੀ ਹੈ, ਇਨਸਾਨਾਂ ਨੂੰ ਕੋਹਿਆ ਹੈ, ਮਨੁਖੀ ਜਿੰਦਗੀ ਨੂੰ ਖਿਲਵਾੜ ਬਨਾਇਆ ਹੈ, ਧਰਮ ਦਾ ਤਾਂਡਵ ਨਾਚ ਨਚਾਇਆ ਹੈ। ਜੇ ਕੋਈ ਰੱਬ ਹੈ/ਈਸ਼ਵਰ ਹੈ। ਧਰਮ ਹੈ ਤਾਂ ਫਿਰ ਲੋਕ ਆਪਸ ਵਿਚ ਧਰਮ ਲਈ ਈਸ਼ਵਰ ਲਈ ਕਿਉਂ ਲੜਦੇ ਹਨ। ਆਪਣੇ ਰੱਬ ਨੂੰ ਸੱਚਾ ਦਿਖਾਉਣ ਲਈ ਦੂਜਿਆਂ ਤੋਂ ਉਚਿਆਣ ਲਈ ਹੀ ਸਭ ਕੁੱਝ ਹੁੰਦਾ ਹੈ। ਪ੍ਰਤੱਖ ਨੂੰ ਪ੍ਰਮਾਣ ਦੀ ਕੀ ਜਰੂਰਤ?

ਈਸ਼ਵਰ/ਧਰਮ ਦੀ ਮੌਤ ਮਨੁੱਖ/ਇਨਸਾਨ ਦਾ ਜਨਮ

ਹੈ। ਜਦੋਂ ਤੱਕ ਈਸ਼ਵਰ ਕਾਇਮ ਹੈ ਮਨੁੱਖ ਇਨਸਾਨ ਨਹੀਂ ਹੋ ਸਕਦਾ, ਸਿਰਫ ਗੁਲਾਮ/ਭਗਤ/ਅੰਧ ਵਿਸ਼ਵਾਸੀ ਹੀ ਹੋ ਸਕਦਾ ਹੈ। ਜਿਸਦੀ ਹਰ ਮੁਸ਼ਕਲ, ਹਰ ਆਸ ਹਰ ਖੋਜ ਈਸ਼ਵਰ ਨਾਲ ਜੁੜੀ ਹੋਈ ਹੈ ? ਈਸ਼ਵਰ ਨੂੰ ਪਾਉਣ ਦੀ ਤਮੰਨਾ ਉਸ ਦੀ ਮੇਹਰ ਦੀ ਲਾਲਸਾ ਮਨੁੱਖ ਨੂੰ ਮੰਗਤਾ/ਭਿਖਾਰੀ ਬਣਾਉਂਦੀ ਹੈ। ਜੋ ਹੱਥਾਂ ਦੇ ਧਰਮ ਦਾ ਅਪਮਾਨ ਕਰਕੇ ਭਿਖਾਰੀ ਵਾਂਗ ਉਸ ਬੇ-ਰਹਿਮ, ਬੇ-ਹੋਂਦ ਅੱਗੇ ਹੱਥ ਫਿਲਾਉਂਦੇ ਹਨ। ਜਦ ਕਿ ਆਪਣੇ ਹੱਥਾਂ ਨਾਲ ਖੁਦ ਹੋਣੀ ਨਹੀਂ ਸਿਰਜਦੇ। ਜੋ ਲੋਕ ਆਪਣੇ ਹੱਥਾਂ ਆਪਣੀਆਂ ਅੱਖਾਂ ਦੀ ਸ਼ਕਤੀ ਤੋਂ ਅਣਜਾਣ ਹਨ, ਦੇਖ ਨਹੀਂ ਸਕਦੇ, ਕਰ ਨਹੀਂ ਸਕਦੇ ਉਹ ਪਿੰਗਲੇ ਹਨ, ਉਹਨਾਂ ਨੂੰ ਜੀਣ ਦਾ ਕੋਈ ਹੱਕ ਨਹੀਂ।

ਨਰਕ/ਸਵਰਗ, ਭਗਵਾਨ/ਈਸ਼ਵਰ ਅਲੱਗ ਅਲੱਗ ਸਮਾਜਾਂ/ਸਮੂਹਾਂ ਦੇ ਅਲੱਗ ਅਲੱਗ ਕਲਪਿਤ ਬਿੰਬ ਹਨ। ਜਿਵੇਂ ਭਾਰਤੀ ਆਪਣੇ ਨਰਕ ਦਾ ਤਸੱਵਰ ਗਰਮ/ਲਾਟਾਂ ਬਲਦੀਆਂ ਵਾਲਾ/ਤੱਤੇ ਕੜਾਹਿਆਂ ਵਾਲਾ ਕਰਕੇ ਕਰਦੇ ਹਨ ਕਿਉਂ ਜੋ ਭਾਰਤੀ ਵਾਤਾਵਰਣ ਵਿਕ ਲੋਕ ਗਰਮੀ ਤੋਂ ਸਤਾਏ ਜਾਂਦੇ ਹਨ ਇਸੇ ਤਰ੍ਹਾਂ ਠੰਡੇ ਦੇਸ਼ਾਂ ਦੇ ਲੋਕ ਆਪਨੇ ਨਰਕ ਦਾ ਤਸੱਵਰ ਜਿਆਦਾ ਠੰਡ ਵਾਲਾ/ਬਰਫ ਵਾਲਾ ਵਜੋਂ ਕਰਦੇ ਹਨ ਜਿਵੇਂ ਕਿ ਤਿਬੱਤ ਵਿਚ ਅਜਿਹਾ ਡਰ ਪਾਇਆ ਜਾਂਦਾ ਹੈ। ਕਿਉਂਕਿ ਉਥੋਂ ਦੇ ਲੋਕ ਠੰਡ ਤੋਂ ਬਹੁਤ ਪ੍ਰੇਸ਼ਾਨ ਹਨ।

ਇਨਾਂ ਜਰੂਰ ਹੈ ਕਿ ਜੋ ਧਰਮ ਦੀ ਆਦਰਸ਼ਵਾਦੀ ਸਿੱਖਿਆਵਾਂ ਹਨ ਉਹ ਠੀਕ ਹਨ। ਜਿਵੇਂ ਸੱਚ ਬੋਲੋ,ਕਿਸੇ ਦਾ ਹੱਕ ਨਾ ਮਾਰੋ, ਚੋਰੀ ਨਾ ਕਰੋ, ਪਰ ਜੋ ਪੁਜਾਰੀਆਂ ਨੇ ਪ੍ਰੋਹਤਾਂ ਨੇ ਈਸ਼ਵਰ ਨੂੰ ਇੱਕ ਸਸਤਾ ਵਪਾਰ ਬਣਾਇਆ ਹੋਇਆ ਹੈ ਉਹ ਗਲਤ ਹੈ ਜਿਵੇਂ ਲੋਕ ਸਾਰਾ ਦਿਨ ਝੂਠ ਬੋਲਦੇ ਰਹਿੰਦੇ ਠੱਗੀਆਂ ਮਾਰਦੇ ਰਹਿੰਦੇ ਹਨ ਪਰ ਦਿਨ ਵਿੱਚ ਇਕ ਵਾਰੀ ਕੁੱਲ ਸਮਾਂ ਪ੍ਰਮਾਤਮਾਂ/ਈਸ਼ਵਰ ਅੱਗੇ ਅਰਦਾਸ ਕਰਕੇ ਚੜਾਵਾ ਚੜ੍ਹਾਕੇ ਆਪਣੇ ਪਾਪਾਂ, ਝੂੱਠਾਂ, ਠੱਗੀਆਂ ਤੋਂ ਬਰੀ ਹੋ ਜਾਂਦੇ ਹਨ ਜਿਵੇਂ ਪ੍ਰਮਾਤਮਾ ਨੇ ਸਸਤੇ ਵਿਚ ਹੀ ਉਹਨਾਂ ਨੂੰ ਮੁਕਤ ਕਰ ਦਿਤਾ ਹੋਵੇ ਉਹਨਾਂ ਦੀ ਜ਼ਮੀਰ ਸਾਫ ਕਰ ਦਿੱਤੀ ਹੋਵੇ। ਮੁੜ ਤਕੜੇ ਹੋ ਕੇ ਠੱਗੀਆਂ ਮਾਰਨ ਲਈ, ਝੂਠ ਬੋਲਣ ਲਈ ਪ੍ਰੇਰਣਾ ਥਾਪੀ ਦੇ ਦਿਤੀ ਹੋਵੇ।

ਚਾਹੀਦਾ ਤਾਂ ਇਹ ਹੈ ਕਿ ਇਨਸਾਨੀਅਤ ਹੀ ਲੋਕਾਂ ਦਾ ਧਰਮ ਹੋਵੇ। ਲੋਕ ਆਪਣੇ ਆਦਰਸ਼ ਸਮਾਜ ਸਿਰਜਨਾ ਕਰਨ ਜਿਥੇ ਮਨੁੱਖ ਹੱਥੋਂ ਮਨੁੱਖ ਦੀ ਲੁੱਟ ਨਾ ਹੋਵੇ, ਲੱਖਾਂ ਲੋਕਾਂ ਦੀਆਂ ਖੁਸ਼ੀਆਂ, ਇੱਛਾਵਾਂ ਕੁੱਝ ਲੋਕਾਂ ਦੇ ਹੱਥਾਂ ਵਿਚ ਕੈਦ ਨਾ ਹੋਣ। ਸਭ ਬਰਾਬਰ ਹੋਣ। ਸਭ ਨੂੰ ਜੀਣ ਦਾ, ਜਿੰਦਗੀ ਮਾਨਣ ਦਾ ਖੇੜੇ ਮਾਨਣ ਦਾ ਹੱਕ ਹੋਵੇ। ਕੋਈ ਜਾਤ ਕੋਈ ਧਰਮ ਕੋਈ ਵਰਗ ਨਾ ਹੋਵੇ। ਲੋਕ ਸਿਰਫ ਇਨਸਾਨ ਹੋਣ। ਕਿਸੇ ਤੇ ਹਿੰਦੂ, ਸਿੱਖ, ਮੁਸਲਿਮ, ਇਸਾਈ, ਬੋਧੀ ਹੋਣ ਦੀ ਮੋਹਰ ਨਾ ਲੱਗੀ ਹੋਵੇ। ਲੋਕ ਬਿਲਕੁਲ ਕੋਰੇ, ਸਾਫ, ਨਿਰਛਲ ਹੋਣ, ਜਮੀਰ ਸਾਫ ਹੋਵੇ। ਆਦਰਸ਼ਵਾਦੀ/ਮਨੁੱਖਵਾਦੀ ਅਸੂਲ ਹੀ ਮਨੁੱਖ ਦਾ ਧਰਮ ਹੋਵੇ। ਲੋਕ ਹਰ ਪੱਖ ਤ੍ਰਿਪਤ ਹੋਣ ਨਾ ਕਿ ਕਿਸੇ ਤੋਂ ਡਰਦੇ ਮਾਰੇ ਨਰਕ/ਸਵਰਗ ਦੀ ਤਾਸ਼ ਖੇਡਦੇ ਹੋਏ ਮੌਤ ਦੇ ਡਰੋਂ, ਕਿਸੇ ਧਰਮ/ਈਸ਼ਵਰ ਦਾ ਸਹਾਰਾ ਨਾ ਲੈਣ।

ਸਭ ਨੂੰ ਆਪਣੀ ਇੱਛਾ ਮੁਤਾਬਿਕ ਜੀਣ ਦੀ ਖੁੱਲ ਹੋਵੇ ਜੇ ਕਿਸੇ ਦੇ ਵਿਚਾਰ ਕਿਸੇ ਦੂਜੇ ਨਾਲ ਮਿਲਦੇ ਹੋਣ ਤਾਂ ਇਕੱਠੇ ਰਹਿਣ ਦੀ ਅਜਾਦੀ ਹੋਵੇ। ਨਾ ਕਿਸੇ ਗੋਤ, ਜਾਤ, ਕਿਸੇ ਧਰਮ ਦੀ ਬੰਦਸ਼ ਹੋਵੇ।

ਅਸੀਂ ਪਹਿਲਾਂ ਹੀ ਧਰਮਾਂ ਦਾ ਰੱਬਾਂ ਦਾ ਬੋਝ ਢੋਂਹਦੇ-2 ਬੌਣੇ ਹੋ ਗਏ ਹਾਂ ਆਓ ਕਿ ਸਾਡਾ ਆਪਣਾ ਕੱਦ ਅਲੋਪ ਹੋ ਜਾਵੇ ਮਨੁੱਖ ਦੇ ਜਿੰਦਾ ਹੋਣ ਦੀ. ਖੁਦਾਰੀ ਦੀ ਸਿਰਜਨਾ ਕਰੀਏ। ਸ਼ਾਡੇ ਇਤਿਹਾਸ ਵਿਚ ਕਈ ਉਦਾਹਰਣਾ ਮਿਲਦੀਆਂ ਹਨ ਕਿ ਇੱਕ ਧਰਮ ਨੂੰ ਜਦੋਂ ਦੂਜੇ ਧਰਮ ਤੋਂ ਖਤਰਾ ਪੈਦਾ ਹੁੰਦਾ ਹੈ ਤਾਂ ਮਨੁੱਖ ਵਹਿਸ਼ੀ ਹੋ ਜਾਂਦਾ ਹੈ, ਭਗਤ ਦਰਿੰਦੇ ਹੋ ਜਾਂਦੇ ਹਨ, ਅੰਨੇ ਹੋ ਜਾਂਦੇ ਹਨ, ਆਪਣੇ ਆਪ ਨੂੰ, ਆਪਣੇ ਸਮਾਜ ਨੂੰ ਆਪਣੇ ਦੁਆਲੇ ਨੂੰ ਭੁੱਲ ਜਾਂਦੇ ਹਨ। ਦੂਜੇ ਧਰਮਾਂ ਦੇ ਲੋਕਾਂ ਤੇ ਜੁਲਮ ਢਾਹੇ ਜਾਂਦੇ ਹਨ, ਦੂਜਿਆਂ ਦੀਆਂ ਧੀਆਂ ਭੈਣਾਂ ਦੀਆਂ ਇੱਜਤਾਂ ਰੋਲੀਆਂ ਜਾਂਦੀਆਂ ਹਨ। ਮਨੁੱਖਤਾ ਕੋਹੀ ਜਾਂਦੀ ਹੈ। ਅਜਿਹੇ ਧਰਮ ਦੇ ਜਿੰਦਾ ਹੋਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।

ਆਓ ਅਸੀਂ ਝੂਠੇ/ਮੁਰਦਾ/ਫਰੇਬੀ ਧਰਮ/ਈਸ਼ਵਰ ਦਾ ਤਿਆਗ ਕਰਕੇ ਉਸਨੂੰ ਡੂੰਘਾਂ ਦਫਨਾਕੇ ਇੱਕ ਨਵੇਂ ਆਦਰਸ ਸਮਾਜ ਦੀ ਸਿਰਜਨਾ ਕਰੀਏ। ਜੋ ਹਕੀਕਤ ਵਿੱਚ ਸਵਰਗ ਹੋਵੇ।

●



ਇਕ ਹਿੰਦੀ ਕਹਾਣੀ

# ਧਰਮ ਦੇ ਨਾਂ ਤੇ

ਐਮ. ਕੇ. ਮਹਿਤਾਬ

ਮੈਂ ਨਹੀਂ ਜਾਣਦਾ ਕਿ ਜਸਵੰਤ ਨੇ ਸੱਚਮੁੱਚ ਕੋਈ ਮਣੌਤੀ ਮੰਨ ਰੱਖੀ ਸੀ ਜਾਂ ਨਹੀਂ ਪਰ ਮੈਨੂੰ ਬਿਲਕੁਲ ਪਸੰਦ ਨਹੀਂ ਸੀ ਕਿ ਹਰ ਰੋਜ ਉਹ ਤਿੰਨ ਵਜੇ ਉਠ ਕੇ ਹਨੂਮਾਨ ਮੰਦਰ ਵਿਚ ਪੂਜਾ ਲਈ ਚਲਾ ਜਾਏ ਅਤੇ ਦਫਤਰ ਦੇ ਬਾਕੀ ਲੋਕ ਕਦੀ ਮੇਰੇ ਵੱਲ ਤੇ ਕਦੀ ਜਸਵੰਤ ਦੀ ਖਾਲੀ ਕੁਰਸੀ ਵੱਲ ਸੁਆਲੀਆ ਨਜਰਾਂ ਨਾਲ ਦੇਖਦੇ ਰਹਿਣ।

ਇਕ ਦਿਨ ਮੈਂ ਉਸ ਨੂੰ ਕਹਿ ਵੀ ਦਿੱਤਾ, "ਜਸਵੰਤ ਇਹ ਠੀਕ ਗੱਲ ਨਹੀਂ ਹੈ। ਸਰਕਾਰ ਤੁਹਾਨੂੰ ਤਨਖਾਹ ਦਫਤਰ ਦਾ ਕੰਮ ਕਰਨ ਲਈ ਦਿੰਦੀ ਹੈ, ਧਰਮ-ਕਰਮ ਦੇ ਲਈ ਨਹੀਂ ਇਕ ਤਾਂ ਸਾਰੇ ਲੋਕ ਸਵੇਰੇ ਆਉਂਦੇ ਹੀ ਦੇਰ ਨਾਲ ਨੇ ਤੇ ਦੂਜੇ...।"

"ਮੈਂ ਇਕੱਲਾ ਤਾਂ ਲੇਟ ਨਹੀਂ ਆਉਂਦਾ।" ਜਸਵੰਤ ਭੜਕ ਉੱਠਿਆ।

"ਚਲੋ ਸਵੇਰ ਨੂੰ ਅੱਧੇ ਘੰਟੇ ਤਕ ਦੀ ਦੇਰੀ ਤਾਂ ਸਹਿਣ ਕੀਤੀ ਜਾ ਸਕਦੀ ਹੈ ਪਰ ਇਥੇ ਤਾਂ ਲੰਚ ਦਾ ਸਮਾਂ ਵੀ ਅੱਧੇ ਘੰਟੇ ਦੀ ਥਾਂ ਡੇਢ ਘੰਟੇ ਦਾ ਹੋਣ ਲੱਗ ਪਿਆ ਹੈ। ਸਵਾ ਦੋ ਵਜੇ ਤੋਂ ਪਹਿਲਾਂ ਕੰਮ ਸ਼ੁਰੂ ਨਹੀ ਹੁੰਦਾ ਤੇ ਤੁਸੀਂ ਤਿੰਨ ਵਜੇ ਉਠਕੇ ਮੰਦਰ ਚਲੇ ਜਾਂਦੇ ਹੋ। ਸਰਕਾਰੀ ਦਫਤਰ ਨੂੰ ਸਰਕਾਰੀ ਦਫਤਰ ਸਮਝਣਾ ਚਾਹੀਦਾ ਹੈ। ਦਫਤਰ ਦਾ ਇਕ ਆਪਣਾ ਡਸਿਪਲਨ ਹੁੰਦਾ ਹੈ। ਜਿਸ ਦੀ ਪਾਲਣਾ ਜਰੂਰੀ ਹੈ।

"ਕੋਹਲੀ ਸਾਹਿਬ, ਇਹ ਤਾਂ ਆਪਣੇ ਆਪਣੇ ਧਰਮ ਤੇ ਵਿਸ਼ਵਾਸ ਦਾ ਮਾਮਲਾ ਹੈ। ਤੁਸੀਂ ਅਲੀਮ ਅਖਤਰ ਨੂੰ ਤਾਂ ਕਦੀ ਕੁਝ ਨਹੀਂ ਕਿਹਾ, ਜੋ ਦਫਤਰ ਦੇ ਸਮੇਂ ਵਿਚ ਦੋ ਵਾਰੀ ਨਮਾਜ ਪੜ੍ਹਨ ਚਲਾ ਜਾਂਦਾ ਹੈ ਜਾਂ ਦਫਤਰ ਵਿਚ ਹੀ ਜਾਨਮਾਜ਼ ਵਿਛਾ ਕੇ ਨਮਾਜ ਪੜ੍ਹਨ ਲੱਗਦਾ ਹੈ। ਗੁਰਮੀਤ ਸਿੰਘ ਹਰ ਮੰਗਲਵਾਰ ਨੂੰ ਛੁੱਟੀ ਕਰ ਲੈਂਦਾ ਹੈ ਕਿਉਂਕਿ ਉਸ ਨੇ ਗੁਰਦੁਆਰੇ ਜਾਣਾ ਹੁੰਦਾ ਹੈ। ਸੈਕੂਲਰਿਜ਼ਮ ਦੇ ਨਾਂ 'ਤੇ ਕੇਵਲ ਹਿੰਦੂਆਂ ਦਾ ਹੀ ਗਲਾ ਕਿਉਂ ਦਬਾਇਆ ਜਾਂਦਾ ਹੈ ? ਤੁਹਾਨੂੰ ਇਤਰਾਜ਼ ਹੈ ਤਾਂ ਸਿਰਫ ਮੇਰੇ ਮੰਦਰ ਜਾਣ ਤੇ ਕਿਉਂਕਿ ਮੈਂ ਹਿੰਦੂ ਹਾਂ। ਤੇ ਹਿੰਦੂਆਂ ਦੀ ਕੋਈ ਪੁੱਛ ਗਿਛ ਕਰਨ ਵਾਲਾ ਨਹੀਂ ਹੈ।"

ਜਸਵੰਤ ਨੇ ਆਪਣੀ ਜੋਰਦਾਰ ਦਲੀਲ ਨਾਲ ਮੈਨੂੰ ਚੁੱਪ ਕਰਾ ਦਿੱਤਾ। ਫਿਰ ਵੀ ਮੈਂ ਕਿਹਾ, "ਭਾਈ ਇਹ ਹਿੰਦੂ ਮੁਸਲਮਾਨ ਦਾ ਸਵਾਲ ਨਹੀਂ ਹੈ। ਦਫਤਰ ਤੇ ਸਰਕਾਰੀ ਕੰਮਕਾਜ ਦਾ ਸਵਾਲ ਹੈ। ਜੇ ਤੁਹਾਨੂੰ ਧਰਮ ਤੇ ਇੰਨਾਂ ਹੀ ਵਿਸ਼ਵਾਸ ਹੈ ਤਾਂ ਤੁਸੀਂ ਵੀ ਹਨੂਮਾਨ ਦੀ ਮੂਰਤੀ ਲਿਆ ਕੇ ਆਪਣੀ ਮੇਜ਼ 'ਤੇ ਰੱਖ ਸਕਦੇ ਹੋ। ਦਿਨ ਵਿਚ ਜਿੰਨੀ ਵਾਰ ਚਾਹੋ ਉਸ ਦੀ ਪੂਜਾ ਕਰਦੇ ਰਹੋ ਪਰ ਕੁਰਸੀ ਛੱਡ ਕੇ ਦੋ-ਦੋ ਘੰਟੇ ਦਫਤਰ 'ਚੋਂ ਗਾਇਬ ਨਾ ਰਿਹਾ ਕਰੋ। ਆਖਰ ਮੈਂ ਵੀ ਤਾਂ ਕਿਸੇ ਨੂੰ ਜਵਾਬ ਦੇਣਾ ਹੁੰਦਾ ਹੈ।"

"ਕੋਹਲੀ ਸਾਹਿਬ, ਤੁਸੀਂ ਠੀਕ ਕਹਿੰਦੇ ਹੋ" ਜਸਵੰਤ ਹੁਣ ਹੌਲੀ ਆਵਾਜ਼ ਵਿਚ ਕਹਿਣ ਲੱਗਾ, "ਗੱਲ ਇਹ ਹੈ ਕਿ ਮੈਂ ਕਨਾਟ ਪਲੇਸ ਵਾਲੇ ਹਨੂਮਾਨ ਮੰਦਰ 'ਚ ਮਣੌਤੀ ਮੰਨੀ ਹੋਈ ਹੈ ਕਿ ਜਦੋਂ ਤਕ ਅਸਿਸਟੈਂਟ ਗਰੇਡ ਦੀ ਪ੍ਰੀਖਿਆ ਪਾਸ ਨਹੀਂ ਕਰਦਾ। ਰੋਜ਼ਾਨਾ ਅੱਧਾ ਘੰਟਾ ਹਨੂਮਾਨ ਦੀ ਮੂਰਤੀ ਦੇ ਸਾਹਮਣੇ ਇੱਕ ਪੈਰ 'ਤੇ ਖੜ੍ਹੇ ਹੋ ਕੇ ਹਨੂਮਾਨ ਦੀ ਪੂਜਾ ਕਰਿਆ ਕਰਾਂਗਾ। ਤੁਸੀਂ ਮੈਨੂੰ ਅੱਜ ਅਸਿਸਟੈਂਟ ਬਣਵਾ ਦਿਓ ਤੇ ਮੈਂ ਕੱਲ੍ਹ ਤੋਂ ਮੰਦਿਰ ਜਾਣਾ ਛੱਡ ਦਿਆਂਗਾ।"

ਜਸਵੰਤ ਦੇ ਭਾਸ਼ਨ ਦੇ ਅੱਗੇ ਮੈਂ ਆਪਣਾ ਮੱਥਾ ਪਿੱਟ ਕੇ ਰਹਿ ਗਿਆ। ਉਸ ਦੀ ਇਸ ਦਲੀਲ ਦਾ ਕੀ ਉਤਰ ਦੇਵਾਂ ? ਇਹ ਧਰਮ ਦਾ ਮਾਮਲਾ ਸੀ। ਮੈਂ ਉਸ ਵਿੱਚ ਲੱਤ ਫਸਾ ਕੇ ਆਪਣੀ ਲੱਤ ਨਹੀਂ ਤੁੜਵਾਣਾ ਚਾਹੁੰਦਾ ਸੀ। ਜੇ ਮੈਂ ਜਸਵੰਤ ਨੂੰ ਸਖਤੀ ਨਾਲ ਮੰਦਰ ਜਾਣ ਤੋਂ ਰੋਕ ਦਿੰਦਾ ਤਾਂ ਹੋ ਸਕਦਾ ਸੀ ਕਿ ਉਹ ਵਿਸ਼ਵ ਹਿੰਦੂ ਪ੍ਰੀਸ਼ਦ, ਬਜਰੰਗ

ਦਲ ਆਦਿ ਤੋਂ ਮਦਦ ਮੰਗਦਾ ਤੇ ਫਿਰ ਮੇਰੇ ਦਫਤਰ ਦੇ ਅੱਗੇ ਵਿਖਾਵੇ ਹੋਣ ਲਗਦੇ । ਨਾਅਰੇ ਲਗਵਾਏ ਜਾਂਦੇ, 'ਜੈਕਾਰਾ ਬੀਰ ਬਜਰੰਗੀ-ਹਰ ਹਰ ਮਹਾਂਦੇਵ । ਇਸ ਤਰ੍ਹਾਂ ਦਫਤਰ ਵਿੱਚ ਜਿਹੜਾ ਥੋੜ੍ਹਾ ਬਹੁਤ ਕੰਮ ਹੁੰਦਾ ਸੀ ਉਹ ਵੀ ਬੰਦ ਹੋ ਜਾਂਦਾ । ਤੇ ਮੇਰਾ ਅੰਡਰ ਸੈਕਟਰੀ ਮੈਨੂੰ ਹੀ ਬੁਲਾ ਕੇ ਡਾਂਟ ਦਿੰਦਾ । 'ਇਸ ਲਈ ਮੈਂ ਚੁੱਪ ਹੋ ਗਿਆ । ਜਸਵੰਤ ਰੋਜ ਠੀਕ ਤਿੰਨ ਵਜੇ ਫਾਈਲਾਂ ਨੂੰ ਫੀਤੇ ਨਾਲ ਬੰਨ੍ਹ ਕੇ ਬਾਹਰ ਚਲਾ ਜਾਂਦਾ ਤੇ ਚਾਰ ਵਜੇ ਦੇ ਕਰੀਬ ਵਾਪਸ ਆ ਜਾਂਦਾ । ਉਸ ਦੇ ਹੱਥ ਵਿੱਚ ਪ੍ਰਸ਼ਾਦ ਦਾ ਛੋਟਾ ਜਿਹਾ ਲਿਫਾਫਾ ਹੁੰਦਾ ਜਿਸ ਵਿਚੋਂ ਉਹ ਬਰਫੀ ਜਾਂ ਮਠਿਆਈ ਦਾ ਇਕ-ਇਕ ਟੁਕੜਾ ਸਾਡੇ ਸਾਰਿਆਂ ਦੀਆਂ ਮੇਜਾਂ 'ਤੇ ਰੱਖ ਦਿੰਦਾ ।

ਇੱਕ ਦਿਨ ਗੁਰਮੀਤ ਨੇ ਇਹ ਦੱਸ ਕੇ ਮੈਨੂੰ ਪ੍ਰੇਸ਼ਾਨ ਕਰ ਦਿੱਤਾ ਕਿ ਜਸਵੰਤ ਮੈਨੂੰ ਧੋਖਾ ਦੇ ਰਿਹਾ ਹੈ । ਉਹ ਹਨੂਮਾਨ ਮੰਦਰ ਨਹੀਂ ਜਾਂਦਾ ਬਲਕਿ ਦਫਤਰ ਤੋਂ ਸਿੱਧਾ ਗੁਰਦੁਆਰਾ ਬੰਗਲਾ ਸਾਹਿਬ ਦੇ ਸਾਹਮਣੇ ਵਾਲੇ ਪਾਰਕ ਵਿਚ ਜਾਂਦਾ ਹੈ ਜਿਥੇ ਉਸ ਦੀ ਇੱਕ ਦੋਸਤ ਲੜਕੀ ਆ ਕੇ ਬੈਂਚ 'ਤੇ ਬੈਠੀ ਇੰਤਜਾਰ ਕਰਦੀ ਹੁੰਦੀ ਹੈ । ਉਹ ਲੜਕੀ ਗੋਲ ਮਾਰਕੀਟ ਦੇ ਇੱਕ ਸਕੂਲ ਵਿੱਚ ਪੜ੍ਹਾਉਂਦੀ ਹੈ । ਛੁੱਟੀ ਹੁੰਦੀ ਹੀ ਉਹ ਹੀ ਉਸ ਪਾਰਕ ਵਿਚ ਆ ਜਾਂਦੀ ਹੈ ਜਿਥੇ ਪਿੱਪਲ ਦੇ ਇੱਕ ਦਰਖਤ ਦੇ ਥੱਲੇ ਬੈਠ ਕੇ ਦੋਵੇਂ ਪਿਆਰ ਮੁਹੱਬਤ ਦੀਆਂ ਗੱਲਾਂ ਕਰਦੇ ਹਨ । ਉਸ ਤੋਂ ਬਾਅਦ ਜਸਵੰਤ ਮੰਦਰ ਜਾਂਦਾ ਹੈ ਪਰ ਮੰਦਰ ਦੇ ਅੰਦਰ ਨਹੀਂ ਜਾਂਦਾ ਬਲਕਿ ਮੰਦਰ ਦੇ ਬਾਹਰ ਹਲਵਾਈ ਦੀ ਦੁਕਾਨ ਤੋਂ ਮਠਿਆਈ ਲੈ ਕੇ ਸਾਨੂੰ ਸਾਰਿਆਂ ਨੂੰ ਪ੍ਰਸ਼ਾਦ ਵੰਡਣ ਦੇ ਕੰਮ 'ਤੇ ਧੋਖਾ ਦਿੰਦਾ ਹੈ ।

ਮੈਨੂੰ ਜਸਵੰਤ 'ਤੇ ਬਹੁਤ ਗੁੱਸਾ ਆਇਆ ਪਰ ਮੈਂ ਮਜਬੂਰ ਸੀ । ਇਹ ਧਰਮ ਦਾ ਮਾਮਲਾ ਸੀ ਤੇ ਸੈਕੂਲਰ ਸਰਕਾਰ ਦਾ ਹਰ ਕਰਮਚਾਰੀ ਕਿਸੇ ਧਾਰਮਿਕ ਮਾਮਲੇ ਵਿੱਚ ਦਖਲ ਦੇਣ ਤੋਂ ਬਚਦਾ ਹੈ ।

ਇਕ ਦੋ ਵਾਰੀ ਫੇਰ ਗੁਰਮੀਤ ਸਿੰਘ ਨੇ ਜਸਵੰਤ ਦੀ ਸ਼ਿਕਾਇਤ ਮੈਨੂੰ ਕੀਤੀ । ਇੱਕ ਵਾਰ ਇਹ ਵੀ ਕਿਹਾ ਕਿ ਅੱਜ ਜਸਵੰਤ ਪਾਰਕ ਵਿੱਚ ਨਹੀਂ ਸੀ ਬਲਕਿ ਆਪਣੀ ਪ੍ਰੇਮਿਕਾ ਦੇ ਨਾਲ ਇਕ ਰੈਸਤਰਾਂ ਵਿੱਚ ਚਾਹ ਪੀ ਰਿਹਾ ਸੀ ਤੇ ਦੋਵੇਂ ਰਸਗੁੱਲੇ ਵੀ ਖਾ ਰਹੇ ਸਨ ।

ਮੈਂ ਗੁਰਮੀਤ ਸਿੰਘ ਨੂੰ ਵੀ ਚੰਗੀ ਤਰ੍ਹਾਂ ਜਾਣਦਾ ਹਾਂ । ਉਸ ਦੀ ਜਸਵੰਤ ਨਾਲ ਨਹੀਂ ਬਣਦੀ । ਉਹ ਅਕਸਰ ਉਸ ਸ਼ਿਕਾਇਤਾਂ ਲਗਾਉਂਦਾ ਰਹਿੰਦਾ ਹੈ । ਇਸ ਲਈ ਹੋ ਸਕਦਾ ਸੀ ਕਿ ਜਸਵੰਤ ਦੇ ਬਾਰੇ ਵਿੱਚ ਝੂਠੀ ਕਹਾਣੀ ਬਣਾ ਕੇ ਬਿਆਨ ਕਰ ਰਿਹਾ ਹੋਵੇ । ਮੈਂ ਗੁਰਮੀਤ ਸਿੰਘ ਦੀਆਂ ਗੱਲਾਂ ਵੱਲ ਜ਼ਿਆਦਾ ਧਿਆਨ ਨਹੀਂ ਦਿੱਤਾਂ । ਜੇ ਜਸਵੰਤ ਧਰਮ ਦੇ ਨਾਂ 'ਤੇ ਧੋਖਾ ਦੇ ਕੇ ਆਪਣੀ ਪ੍ਰੇਮਿਕਾ ਨੂੰ ਮਿਲਣ ਲਈ ਜਾਂਦਾ ਹੈ ਤਾਂ ਉਹ ਆਪਣੇ ਕੰਮ ਦੀ ਸਜ਼ਾ ਆਪ ਹੀ ਰੱਬ ਦੇ ਹੱਥੋਂ ਭੁਗਤੇਗਾ ।

ਪਰ ਇਕ ਦਿਨ ਮੈਨੂੰ ਜਸਵੰਤ 'ਤੇ ਬਹੁਤ ਗੱਸਾ ਆਇਆ ਜਦੋਂ ਉਹ ਤਿੰਨ ਵਜੇ ਗਿਆ ਤੇ ਸਾਢੇ, ਚਾਰ ਵਜੇ ਤੱਕ ਵਾਪਸ ਨਹੀਂ ਆਇਆ । ਅੰਡਰ ਸੈਕਟਰੀ ਸਾਹਿਬ ਨੇ ਮੈਨੂੰ ਇਕ ਜਰੂਰੀ ਫਾਈਲ ਦਿੱਤੀ ਸੀ ਜਿਸ ਨੂੰ ਜਸਵੰਤ ਆਪਣੀ ਅਲਮਾਰੀ ਵਿੱਚ ਬੰਦ ਕਰ ਗਿਆ ਸੀ । ਮੈਨੂੰ ਬੇਕਾਰ ਵਿੱਚ ਬੰਦ ਚੱਢਾ ਸਾਹਿਬ ਦੀਆਂ ਸਖਤ ਗੱਲਾਂ ਸੁਣਨੀਆਂ ਪਈਆਂ । ਇਸ ਲਈ ਜਦੋਂ ਜਸਵੰਤ ਵਾਪਸ ਆਇਆ ਤਾਂ ਮੈਂ ਉਸ ਨੂੰ ਝਾੜ ਦਿੱਤਾ ।

"ਜਸਵੰਤ ਇਹ ਧਰਮ-ਕਰਮ ਦਫਤਰ ਵਿੱਚ ਨਹੀਂ ਚਲ ਸਕਦਾ । ਤੁਸੀਂ ਕੋਈ ਮਣੌਤੀ ਮੰਨ ਰੱਖੀ ਹੈ ਜਾਂ ਨਹੀਂ ਮੈਨੂੰ ਇਸ ਦੇ ਨਾਲ ਕੋਈ ਮਤਲਬ ਨਹੀਂ । ਜਾਂ ਤਾਂ ਤੁਸੀਂ ਮੰਦਰ ਹੋ ਕੇ ਆਇਆ ਕਰੋ ਜਾਂ ਜਾਂਦੇ ਸਮੇਂ ਮੰਦਰ ਜਾਇਆ ਕਰੋ । ਮੈਂ ਦਫਤਰ ਵਿੱਚ ਡਸਿਪਲਿਨ ਖਰਾਬ ਨਹੀਂ ਕਰ ਸਕਦਾ ।"

ਜਸਵੰਤ ਮਿੰਨਤ ਭਰੀ ਆਵਾਜ਼ ਵਿੱਚ ਬੋਲਿਆ, "ਕੋਹਲੀ ਸਾਹਿਬ ਅੱਜ ਮੰਗਲਵਾਰ ਸੀ । ਹਨੂਮਾਨ ਮੰਦਰ ਵਿੱਚ ਬਹੁਤ ਭੀੜ ਸੀ । ਇਸ ਲਈ ਦੇਰ ਹੋ ਗਈ । ਜਿਹੜੇ ਦਫਤਰ ਦੇ ਕੰਮ ਬਾਰੇ ਵਿੱਚ ਤੁਸੀਂ ਜੋ ਕੁਝ ਕਿਹਾ ਹੈ ਮੈਂ ਉਸ ਨੂੰ ਮੰਨਦਾ ਹਾਂ ਪਰ ਸਵੇਰੇ ਸ਼ਾਮ ਮੰਦਰ ਵਿੱਚ ਬਹੁਤ ਭੀੜ ਹੁੰਦੀ ਹੈ । ਦੁਪਹਿਰ ਤੋਂ ਬਾਅਦ ਭੀੜ ਘੱਟ ਹੋ ਜਾਂਦੀ ਹੈ ਤੇ ਮੈਂ ਆਰਾਮ ਨਾਲ ਇੱਕ ਪੈਰ ਖੜ੍ਹਾ ਹੋ ਕੇ ਪੂਜਾ ਕਰ ਲੈਂਦਾ ਹੈ । ਅੱਗੇ ਤੋਂ ਜਲਦੀ ਵਾਪਸ ਆਉਣ ਦੀ ਕੋਸ਼ਿਸ਼



ਕਰਾਂਗਾ ।

ਪਰ ਗੁਰਮੀਤ ਸਿੰਘ ਦਾ ਕਹਿਣਾ ਇਹ ਸੀ ਕਿ ਜਸਵੰਤ ਸਰਾਸਰ ਝੂਠ ਬੋਲ ਰਿਹਾ ਹੈ । ਜਦੋਂ ਉਹ ਕਨਾਟ ਪਲੇਸ ਦੇ ਡਾਕਖਾਨੇ ਵਿੱਚ ਡਾਕ ਪਾਉਣ ਗਿਆ ਤਾਂ ਜਸਵੰਤ ਤੇ ਉਸ ਦੀ ਪ੍ਰੇਮਿਕਾ ਕਨਾਟ ਪਲੇਸ ਦੇ ਕੇਂਦਰੀ ਪਾਰਕ ਵਿੱਚ ਲੇਟੇ ਸਿਰ ਨਾਲ ਸਿਰ ਜੋੜੇ ਗੱਲਾਂ ਕਰ ਰਹੇ ਸੀ । ਇਸ ਲਈ ਮੈਂ ਜਸਵੰਤ ਨੂੰ ਕਹਿ ਦਿੱਤਾ ਕਿ ਉਹ ਦਫਤਰੀ ਸਮੇਂ ਵਿੱਚ ਮੰਦਰ ਨਹੀਂ ਜਾ ਸਕਦਾ । ਇਸ 'ਤੇ ਉਹ ਗਿੜਗਿੜਾਉਣ ਲੱਗਾ, "ਦੇਖੋ ਕੋਹਲੀ ਸਾਹਿਬ ਮੈਂ ਮਣੌਤੀ ਮੰਨ ਰੱਖੀ ਹੈ । ਮੇਰੀ ਹੁਣ ਤਕ ਦੀ ਸਾਰੀ ਪੂਜਾ 'ਤੇ ਪਾਣੀ ਫਿਰ ਜਾਏਗਾ । ਮੈਂ ਵਾਅਦਾ ਕਰਦਾ ਹਾਂ ਕਿ 45 ਮਿੰਟ ਵਿਚ ਹੀ ਵਾਪਸ ਆਇਆ ਕਰਾਂਗਾ । ਇਹ ਮੇਰੀ ਭਗਤੀ ਤੇ ਸ਼ਰਧਾ ਦਾ ਸਵਾਲ ਹੈ ।"

ਅਗਲੇ ਦਿਨ ਜਸਵੰਤ ਢਾਈ ਵਜੇ ਹੀ ਸੀਟ ਤੋਂ ਗਾਇਬ ਸੀ । ਮੈਨੂੰ ਉਸ 'ਤੇ ਬਹੁਤ ਗੁੱਸਾ ਆ ਰਿਹਾ ਸੀ । ਮੈਂ ਸੋਚਿਆ ਕਿ ਅੱਜ ਮੈਨੂੰ ਆਪ ਹੀ ਪਤਾ ਲਾਉਣਾ ਚਾਹੀਦਾ ਹੈ ਕਿ ਕਿਤੇ ਗੁਰਮੀਤ ਸਿੰਘ ਦੀਆਂ ਦੱਸੀਆਂ ਹੋਈਆਂ ਕਹਾਣੀਆਂ ਠੀਕ ਤਾਂ ਨਹੀਂ ਹਨ ।

ਮੈਂ ਦਫਤਰ ਤੋਂ ਉਠ ਕੇ ਗੁਰਦੁਆਰਾ ਬੰਗਲਾ ਸਾਹਿਬ ਦੇ ਸਾਹਮਣੇ ਵਾਲੇ ਪਾਰਕ ਵਿਚ ਆ ਗਿਆ । ਸੱਚਮੁੱਚ ਉਥੇ ਜਸਵੰਤ ਇੱਕ ਪਿੱਪਲ ਦੇ ਹੇਠਾਂ ਰੱਖੀ ਹਰੀ ਬੈਂਚ 'ਤੇ ਇੱਕ ਲੜਕੀ ਨਾਲ ਬੈਠਾ ਸੀ । ਉਸ ਨੇ ਆਪਣੀ ਬਾਂਹ ਲੜਕੀ ਦੇ ਮੋਢੇ 'ਤੇ ਰੱਖੀ ਸੀ ਤੇ ਦੋਵੇਂ ਦੁਨੀਆਂ ਤੋਂ ਬੇਖਬਰ ਆਪਣੀਆਂ ਗੱਲਾਂ ਵਿੱਚ ਮਸਤ ਸਨ । ਲੜਕੀ ਜਿਸ ਨੇ ਕਾਸ਼ਨੀ ਫੁੱਲਾਂ ਵਾਲੀ ਚਿੱਟੀ ਸਾੜ੍ਹੀ ਪਾਈ ਹੋਈ ਸੀ, ਘੜੀ ਮੁੜੀ ਆਪਣੀ ਸਾੜ੍ਹੀ ਠੀਕ ਕਰ ਰਹੀ ਸੀ ਜੋ ਹਵਾ ਦੇ ਬੁੱਲਿਆ ਨਾਲ ਉਡ ਕੇ ਉਸ ਦੀ ਗੋਰੀ ਗੋਰੀ ਪਿੰਡਲੀਆਂ ਨੂੰ ਛੋਹ ਰਹੀ ਸੀ ।

ਬੈਂਚ ਦੀ ਪੁਸ਼ਤ 'ਤੇ ਹਰੀ ਝਾੜੀਆਂ ਦੀ ਵਾੜ ਸੀ । ਮੈਂ ਪਿਛਲੇ ਪਾਸੇ ਜਾ ਕੇ ਵਾੜ ਦੇ ਕੋਲ ਰੱਖੀ ਇਕ ਬੈਂਚ 'ਤੇ ਬੈਠ ਗਿਆ ਜਿਥੋਂ ਜਸਵੰਤ ਤੇ ਉਸ ਦੀ ਪ੍ਰੇਮਿਕਾ ਦੀਆਂ ਗੱਲਾਂ ਸਾਫ ਸੁਣ ਰਹੀਆਂ ਸਨ ।

ਉਹ ਇਕ ਦੂਜੇ ਨਾਲ ਜੁੜ ਕੇ ਬੈਠੇ ਸਨ । ਲੜਕੀ ਨੇ ਆਪਦੀ ਇਕ ਬਾਂਹ ਜਸਵੰਤ ਦੀ ਕਮਰ ਦੇ ਗਿਰਦ ਪਾਈ ਹੋਈ ਸੀ । ਦੋਵੇਂ ਹੱਸ-ਹੱਸ ਕੇ ਛੋਟੀਆਂ ਗੱਲਾਂ ਕਰ ਰਹੇ ਸੀ । ਵਾਕ ਛੋਟੇ ਪਰ ਬਹੁਤ ਮਿੱਠੇ ਸਨ । ਲੜਕੀ ਦਾ ਨਾਂ ਜੀਤ ਸੀ । ਉਸ ਦੇ ਸਕੂਲ ਦੀ ਦੂਸਰੀ ਕਲਾਸ ਦੇ ਬੱਚਿਆਂ ਦੇ ਪ੍ਰੀਖਿਆ ਦੇ ਪੇਪਰਾਂ ਦਾ ਇਕ ਬੰਡਲ ਉਸ ਦੇ ਕੋਲ ਪਿਆ ਸੀ । ਜੀਤ ਆਪਣੀ ਲੰਬੀ ਗੁੱਤ ਨੂੰ ਆਪਣੀ ਉਂਗਲੀ ਦੇ ਦੁਆਲੇ ਘੁਮਾ ਰਹੀ ਸੀ । ਲੜਕੀ ਕੁਝ ਦੇਰ ਹੋਰ ਉਸ ਆਨੰਦ ਭਰਪੂਰ ਵਾਤਵਰਣ ਵਿੱਚ ਬੈਠੀ ਰਹਿਣਾ ਚਾਹੁੰਦੀ ਸੀ ਪਰ ਜਸਵੰਤ ਮੈਨੂੰ ਖਰੀ ਖੋਟੀ ਸੁਣਾਉਂਦੇ ਹੋਏ ਕਹਿ ਰਿਹਾ ਸੀ, "ਮੇਰਾ ਸੈਕਸ਼ਨ ਅਫਸਰ ਕੋਹਲੀ ਬੜਾ ਕੁੱਤਾ ਬੰਦਾ ਹੈ । ਜਦੋਂ ਵੀ ਆਉਣ ਲੱਗਦਾ ਹਾਂ ਕੋਈ ਨਾ ਕੋਈ ਕੰਮ ਦੇ ਦਿੰਦਾ ਹੈ । ਵਾਪਸ ਜਾਂਦਾ ਹਾਂ ਤਾਂ ਵੀ ਬੇਕਾਰ ਦੀ ਬਕਵਾਸ ਕਰਦਾ ਹੈ ਪਰ ਮੈਂ ਉਸ ਦੀ ਚਿੰਤਾ ਨਹੀਂ ਕਰਦਾ । ਜੇ ਤੂੰ ਚਾਹੇਂ ਤਾਂ ਮੈਂ ਇਹ ਨੌਕਰੀ ਛੱਡ ਸਕਦਾ ਹਾ ।"

ਜੀਤ ਇਹ ਸੁਣ ਕੇ ਹੱਸ ਕੇ ਕਹਿਣ ਲੱਗੀ "ਨਹੀਂ, ਨਹੀਂ । ਨੌਕਰੀ ਛੱਡ ਕੇ ਰੋਟੀ ਕੀ ਗੁਰਦੁਆਰਾ ਬੰਗਲਾ ਸਾਹਿਬ ਦੇ ਲੰਗਰ ਵਿਚੋਂ ਖਾਇਆ ਕਰਾਂਗੇ ? ਤੁਸੀਂ ਥੋੜੀ ਦੇਰ ਲਈ ਹੀ ਆ ਜਾਇਆ ਕਰੋ ।"

ਫਿਰ ਜਸਵੰਤ ਸਿੰਘ ਨੇ ਆਪਣੀ ਜੇਬ ਵਿਚੋਂ ਇਕ ਵੱਡਾ ਜਿਹਾ ਨੀਲਾ ਰੇਸ਼ਮੀ ਰੁਮਾਲ ਕੱਢ ਕੇ ਜੀਤ ਦੇ ਗਲੇ ਵਿਚ ਬੰਨ੍ਹ ਦਿੱਤਾ ਰੁਮਾਲ ਜੀਤ ਦੇ ਗੁਲਾਬੀ ਰੰਗ 'ਤੇ ਬਹੁਤ ਸੁਹਣਾ ਲੱਗ ਰਿਹਾ ਸੀ । ਰੁਮਾਲ ਦੀ ਖੁਸ਼ਬੂ ਵਾੜ ਦੇ ਪੱਤਿਆਂ ਨੂੰ ਪਾਰ ਕਰਕੇ ਮੇਰੇ ਤੱਕ ਪਹੁੰਚ ਰਹੀ ਸੀ । ਜੀਤ ਬੋਲੀ, "ਤੁਸੀਂ ਇਸ ਤਰ੍ਹਾਂ ਦੀ ਤਕਲੀਫ ਨਾ ਕਰਿਆ ਕਰੋ । ਤੁਹਾਡਾ ਇਥੇ ਆਉਣਾ ਹੀ ਕਾਫੀ ਹੁੰਦਾ ਹੈ ।"

"ਨਹੀਂ, ਜੀਤ ਨਹੀਂ ਇਹ ਤਾਂ ਮੈਂ ਆਪਣੇ ਦਿਲ ਦੀ ਖੁਸ਼ੀ ਲਈ ਲੈ ਆਉਂਦਾ ਹਾਂ । ਦੇਖ ਇਸ ਰੁਮਾਲ ਵਿਚ ਤੇਰਾ ਅਨਾਰ ਦੇ ਫੁੱਲ ਦੀ ਤਰ੍ਹਾਂ ਦਾ ਰੰਗ ਕਿਸ ਤਰ੍ਹਾਂ ਖਿਲ ਰਿਹਾ ਹੈ । ਅਸਿਸਟੈਂਟ ਬਣ ਜਾਵਾਂ ਤਾਂ ਆਪਣੀ ਪਹਿਲੀ ਤਨਖਾਹ ਨਾਲ ਤੈਨੂੰ ਇਕ ਸੋਹਣੀ ਸਾੜ੍ਹੀ ਖਰੀਦ ਕੇ ਦੇਵਾਂਗਾ । ਚਲੋ ਇਕ ਕਪ ਚਾਹ ਦਾ ਪੀਈਏ ।

ਹੁਣ ਉਹ ਤੁਰਨ ਹੀ ਵਾਲੇ ਸਨ। ਮੈਂ ਜਲਦੀ ਨਾਲ ਦਫਤਰ ਆ ਗਿਆ। ਜ਼ਿਆਦਾ ਗੁੱਸੇ ਨਾਲ ਮੇਰੇ ਹੱਥ ਕੰਬ ਰਹੇ ਸਨ। ਜੇ ਜਸਵੰਤ ਮੇਰੇ ਹੱਥ ਆ ਜਾਂਦਾ ਤਾਂ ਸ਼ਾਇਦ ਉਸ ਦਾ ਗਲਾ ਹੀ ਦਬਾ ਦਿੰਦਾ। 'ਹੱਦ ਹੋ ਗਈ। ਇਸ ਤਰ੍ਹਾਂ ਦੀ ਬੇਈਮਾਨੀ। ਇੰਨਾ ਧੋਖਾ। ਧਰਮ ਦੇ ਨਾਂ 'ਤੇ ਇਸ ਤਰ੍ਹਾਂ ਦਾਂ ਧੋਖਾ! ਮੈਂ ਇਸ ਬਦਮਾਸ਼ ਨੂੰ ਚੰਗੀ ਤਰ੍ਹਾਂ ਦੱਸਾਂਗਾ। ਜੇ ਇਸ ਨੂੰ ਨੌਕਰੀ ਤੋਂ ਨਾ ਕੱਢ ਦਿੱਤਾ ਤਾਂ ਮੇਰਾ ਨਾਂ ਵੀ ਕੋਹਲੀ ਨਹੀਂ।' ਦੇਰ ਤਕ ਮੈਂ ਅੰਦਰ ਹੀ ਅੰਦਰ ਖੋਲਦਾ ਰਿਹਾ।

ਗੁੱਸੇ ਵਿੱਚ ਹੀ ਮੈਂ ਸਟੈਨੋ ਨੂੰ ਬੁਲਾ ਕੇ ਜਸਵੰਤ ਦੇ ਨਾਂ ਜਵਾਬ ਤਲਬੀ ਦਾ ਨੋਟਿਸ ਲਿਖਾਇਆ ਜਿਸ ਵਿੱਚ ਸਾਫ ਕਹਿ ਦਿੱਤਾ ਕਿ ਉਹ ਤਿੰਨ ਮਹੀਨੇ ਤਕ ਦਫਤਰ ਨਾਲ ਧਰਮ ਦੇ ਨਾਂ 'ਤੇ ਧੋਖਾ ਕਰਦਾ ਰਿਹਾ ਹੈ। ਉਹ ਦਫਤਰ ਦੇ ਸਮੇਂ ਵਿੱਚ ਉਠ ਕੇ ਕਿਤੇ ਨਹੀਂ ਜਾ ਸਕਦਾ। ਜੇ ਨਹੀਂ ਮੰਨੇਗਾ ਤਾਂ ਉਸ ਨੂੰ ਨੌਕਰੀ ਤੋਂ ਹੱਥ ਧੋਣੇ ਪੈਣਗੇ।

ਜਸਵੰਤ ਉਸ ਦਿਨ ਲੜਕੀ ਨੂੰ ਚਾਹ ਪਲਾਉਣ ਕਿਤੇ ਦੂਰ ਹੀ ਲੈ ਗਿਆ ਸੀ। ਸਾਢੇ 4 ਵਜੇ ਤਕ ਵੀ ਵਾਪਸ ਨਹੀਂ ਆਇਆ। ਮੈਂ ਗੁੱਸੇ ਦੀ ਅੱਗ ਵਿੱਚ ਸੜ ਰਿਹਾ ਸੀ। ਆਪਣੇ ਆਪ ਹੀ ਬੁੜਬੜਾ ਰਿਹਾ ਸੀ ਕਿ ਇਹ ਜ਼ਮਾਨੇ ਨੂੰ ਕੀ ਹੋ ਗਿਆ ਹੈ? ਇਹ ਸਮਾਜ ਕਿਸ ਪਾਸੇ ਤੁਰ ਪਿਆ ਹੈ। ਇਹ ਟੀਚਰਜ਼ ਜੋ ਦਿਨ ਦਿਹਾੜੇ ਪਾਰਕਾਂ ਵਿੱਚ ਬੈਠ ਕੇ ਇਸ਼ਕ ਕਰ ਰਹੀਆਂ ਹਨ, ਬੱਚਿਆਂ ਨੂੰ ਕੀ ਸਿੱਖਿਆ ਦੇਣਗੀਆਂ।

ਗੁੱਸੇ ਦੀ ਅੱਗ 'ਤੇ ਜੇ ਲਗਾਤਾਰ ਤੇਲ ਨਾ ਪਏ ਤਾਂ ਉਸ ਦੇ ਸ਼ੋਅਲੇ ਬੁਝਣ ਲਗਦੇ ਹਨ। ਜਸਵੰਤ ਆ ਨਹੀਂ ਰਿਹਾ ਸੀ ਤੇ ਮੈਂ ਸੋਚ ਰਿਹਾ ਸੀ ਕਿ ਜਸਵੰਤ ਨੇ ਕਿੱਡਾ ਵੱਡਾ ਜੁਰਮ ਕੀਤਾ ਹੈ। ਧਰਮ ਨਾਲ, ਸਮਾਜ ਨਾਲ ਤੇ ਸਰਕਾਰ ਨਾਲ। ਉਸ ਦੀ ਇਸ ਨੂੰ ਸਹੀ ਸਜ਼ਾ ਮਿਲਣੀ ਹੀ ਚਾਹੀਦੀ ਹੈ।

ਫਿਰ ਖਿਆਲ ਆਇਆ ਕਿ ਜਸਵੰਤ ਨੇ ਹੀ ਨਹੀਂ, ਆਮ ਲੋਕਾਂ ਨੇ ਵੀ ਧਰਮ ਨੂੰ ਆਪਣਾ ਉਲੂ ਸਿੱਧਾ ਕਰਨ ਦਾ ਤਰੀਕਾ ਬਣਾ ਲਿਆ ਹੈ। ਧਰਮ ਦੇ ਨਾਂ 'ਤੇ ਮੰਦਰ ਡਿਗਵਾਏ ਜਾਂਦੇ ਹਨ, ਮਸਜਿਦਾਂ ਤੋੜੀਆਂ ਜਾਂਦੀਆਂ ਹਨ, ਗੁਰਦੁਆਰੇ ਸਾੜੇ ਜਾਂਦੇ ਹਨ। ਮਾਸੂਮ ਔਰਤਾਂ ਤੇ ਬੱਚਿਆਂ ਨੂੰ ਧਰਮ ਦੇ ਨਾਂ 'ਤੇ ਭੁੰਨ ਦਿੱਤਾ ਜਾਂਦਾ ਹੈ। ਇਸ ਦੇ ਮੁਕਾਬਲੇ ਵਿੱਚ ਜਸਵੰਤ ਨੇ ਤਾਂ ਕੋਈ ਵੱਡਾ ਜੁਰਮ ਨਹੀਂ ਕੀਤਾ। ਜੇ ਧਰਮ ਦੇ ਨਾਂ 'ਤੇ ਨਫਰਤ ਦੀ ਅੱਗ ਲਾਉਣ ਵਾਲੇ ਫਾਂਸੀ 'ਤੇ ਨਹੀਂ ਲਟਕਾਏ ਜਾਂਦੇ ਤੇ ਨੇਤਾ ਬਣੇ ਘੁੰਮਦੇ ਹਨ ਤਾਂ ਜਸਵੰਤ ਨੂੰ ਧਰਮ ਦੇ ਨਾਂ 'ਤੇ ਸਜ਼ਾ ਕਿਉਂ ਦਿੱਤੀ ਜਾਵੇ। ਉਸ ਕਿਸੇ ਨੂੰ ਗੋਲੀ ਨਹੀਂ ਮਾਰੀ ਸਿਰਫ ਇੱਕ ਲੜਕੀ ਨਾਲ ਮੁਹੱਬਤ ਕੀਤੀ ਹੈ। ਉਸ ਦੀ ਨੌਕਰੀ 'ਤੇ ਕਿਉਂ ਹੱਥ ਪਾਇਆ ਜਾਵੇ।

ਮੈਂ ਜਸਵੰਤ ਨੂੰ ਕਮਰੇ ਵਿੱਚ ਜਾਂਦੇ ਹੋਏ ਦੇਖ ਕੇ ਨੋਟਿਸ ਦਾ ਕਾਗਜ਼ ਪਾੜ ਕੇ ਆਪਣੇ ਆਪ ਨੂੰ ਇਹ ਕਹਿੰਦੇ ਹੋਏ ਰੱਦੀ ਦੀ ਟੋਕਰੀ ਵਿੱਚ ਸੁੱਟ ਦਿੱਤਾ ਕਿ ਉਹਨੂੰ ਆਪਣੀ ਮਨੌਤੀ ਪੂਰੀ ਕਰਨ ਦੇਣੀ ਚਾਹੀਦੀ ਹੈ।

●

---

ਮਿੰਨੀ ਕਹਾਣੀ

## ਰਾਸ਼ੀਫਲ

ਅਖਬਾਰ ਖਰੀਦ ਕੇ ਉਸਨੇ ਰਾਸ਼ੀ ਫਲ 'ਚੋਂ ਆਪਣੀ ਰਾਸ਼ੀ ਲੱਭ ਕੇ ਪੜ੍ਹਨੀ ਸੁਰੂ ਕੀਤੀ। ਲਿਖਿਆ ਸੀ, ਧਨ ਲਾਭ ਹੋਵੇਗਾ, ਬਿਗੜੇ ਕੰਮ ਬਨਣਗੇ, ਬਾਕੀ ਖਬਰਾਂ ਤੇ ਮੋਟੀ ਮੋਟੀ ਨਜਰ ਮਾਰ ਕੇ ਉਹ ਖੁਸ਼ੀ-2 ਦਫਤਰ ਜਾਣ ਵਾਲੀ ਬਸ ਚੜ੍ਹ ਗਿਆ। ਅਜੇ ਉਹ ਅੱਜ ਹੋਣ ਵਾਲੇ ਧਨ ਲਾਭ ਵਾਰੇ ਸੋਚ ਰਿਹਾ ਹੀ ਰਿਹਾ ਸੀ ਕਿ ਕੰਡਕਟਰ ਆ ਗਿਆ। ਟਿਕਟ ਲੈਣ ਲਈ ਜਿਉਂ ਹੀ ਉਸਦਾ ਹੱਥ ਜੇਬ 'ਚ ਗਿਆ ਤਾਂ ਉਸ ਦੀ ਸਾਰੀ ਖੁਸ਼ੀ ਖੰਭ ਲਾ ਕੇ ਉਡ ਗਈ। ਖਾਲੀ ਜੇਬ ਉਸਦਾ ਮੂੰਹ ਚਿੜਾ ਰਹੀ ਸੀ, ਤੇ ਉਹ, ਕਦੀ ਆਪਣੀ ਕੱਟੀ ਹੋਈ ਜੇਬ ਵੱਲ ਦੇਖ ਰਿਹਾ ਸੀ ਤੇ ਕਦੀ ਅਖਬਾਰ 'ਚ ਛਪੀ ਆਪਣੀ ਰਾਸ਼ੀ ਵੱਲ। ●

—ਤੇਜਪਾਲ ਸਿੰਘ
ਰੇਲ ਕੋਚ ਫੈਕਟਰੀ, ਕਪੂਰਥਲਾ।



# ਹੱਡ ਬੀਤੀਆਂ-ਜੱਗ ਬੀਤੀਆਂ

## ਨਗਾਂ ਦੀ 'ਕਰਾਮਾਤ'

ਉਹ ਮੇਲੇ 'ਚ ਆਪਣਾ ਵੱਖਰਾ ਮਜਮਾ ਲਾਈ ਬੈਠਾ ਸੀ। ਦੇਖੋ ਬਾਊ ਜੀ, ਸਰਦਾਰ ਜੀ, ਅਸੀਂ ਪਤੇ ਦੀ ਗੱਲ ਕਰਦੇ ਹਾਂ, ਕੋਈ ਧੋਖੇ ਦਾ ਸੌਦਾ ਨਹੀਂ ਹੈ ਸਾਡੇ ਕੋਲ, ਨਾ ਹੀ ਲੋਕਾਂ ਨੂੰ ਮੂਰਖ ਬਣਾਉਣਾ ਸਾਡਾ ਕੰਮ ਹੈ। ਤੁਬਾਡੇ ਫਾਇਦੇ ਲਈ, ਵਿਗੜੇ ਕੰਮਾਂ ਨੂੰ ਸੰਵਾਰਨ ਲਈ ਮੈਂ ਅੱਜ ਤੁਹਾਡੇ ਸ਼ਹਿਰ 'ਚ ਹਾਜ਼ਰ ਹੋਇਆਂ। ਮੇਰੇ ਕੋਲ ਰਿਸ਼ੀਆਂ, ਮੁਨੀਆਂ ਦੁਆਰਾ ਪ੍ਰਵਾਨੇ ਗਏ ਤੇ ਵਿਸ਼ੇਸ਼ ਸ਼ਕਤੀ ਨਾਲ ਤਿਆਰ ਕੀਤੇ ਗਏ ਨਗ ਹਨ। ਵੱਖ 2 ਮੁਸ਼ਕਲਾਂ ਨੂੰ ਹੱਲ ਕਰਨ ਸਬੰਧੀ ਇਹ ਆਪਣਾ ਚਮਤਕਾਰ ਵਿਖਾਉਂਦੇ ਹਨ। ਜੇਕਰ ਕਿਸੇ ਦੇ ਕੰਮ 'ਚ ਅੜਚਨ ਪੈ ਰਹੀ ਹੋਵੇ, ਕੰਮ ਕਚਿਹਰੀ ਦਾ ਹੋਵੇ ਜਾਂ ਥਾਣੇ ਦਾ ਤਾਂ ਇਹ ਨਗ ਆਪਣਾ ਚਮਤਕਾਰ ਦਿਖਾਉਂਦਾ ਹੈ ਤੁਸੀਂ ਸਿਰਫ ਸਵਾ ਮਹੀਨਾ ਆਪਣੀ ਛਾਪ ਵਿਚ ਫਿੱਟ ਕਰਵਾ ਕੇ ਪਾਉਣਾ ਹੈ। ਇਸਦੀ ਕੀਮਤ ਸਿਰਫ ਪਚੱਤਰ ਰੁਪਏ ਹੈ। ਜੇਕਰ ਕਿਸੇ ਦੇ ਔਲਾਦ ਨਾ ਹੁੰਦੀ ਹੋਵੇ, ਘਰ 'ਚ ਲੜਾਈ ਝਗੜਾ ਹੁੰਦਾ ਹੋਵੇ ਤਾਂ ਉਹ ਇਹ ਨਗ ਹਮੇਸ਼ਾਂ ਲਈ ਆਪਣੀ ਉਂਗਲ 'ਚ ਪਾਵੇ, ਮਾਲਕ ਦੀ ਦਯਾ ਨਾਲ ਉਸਦੀ ਮੰਗ ਪੂਰੀ ਹੋਵੇਗੀ ਇਸ ਨਗ ਦੀ ਕੀਮਤ ਪੰਜਾਹ ਰੁਪਏ ਹੈ। ਹਾਂ ਜੀ, ਸਰਦਾਰ ਜੀ! ਜੇਕਰ ਤੁਹਾਡੇ ਪਰਿਵਾਰ 'ਚ ਕੋਈ ਉਲਝਣ ਹੈ, ਲੜਾਈ-ਝਗੜਾ ਰਹਿੰਦਾ ਹੈ। ਪਰਿਵਾਰ 'ਚ ਵੜੀਆਂ ਅਜਿਹੀਆਂ ਓਪਰੀਆਂ ਸ਼ੈਆਂ ਦੇ ਇਲਾਜ ਵਾਸਤੇ ਅਸੀਂ ਇਹ ਵਿਸ਼ੇਸ਼ ਕਿਸਮ ਦਾ ਨਗ ਤਿਆਰ ਕੀਤਾ ਹੈ। ਇਸਦੀ ਕੀਮਤ ਚਾਲੀ ਰੁਪਏ ਹੈ। ਤੁਹਾਡਾ ਘਰ ਦੇ ਕੰਮ ਨੂੰ ਜੀਅ ਨਹੀਂ ਕਰਦਾ, ਮਨ ਉਚਾਟ ਰਹਿੰਦਾ ਹੈ। ਪਰਿਵਾਰ ਦੇ ਕਿਸੇ ਮੈਂਬਰ ਨੂੰ ਡਰ ਲਗਦਾ ਹੈ, ਕਿਸੇ ਨੂੰ ਕਸਰ ਦੀ ਮਾੜੀ ਮੋਟ ਅਚਾ ਹੈ, ਉਹ ਇਹ ਪੱਚੀ ਰੁਪਏ ਦੀ ਛੋਟੇ ਨਗ ਵਾਲੀ ਮੁੰਦਰੀ ਪਾਵੇ ਸਭ ਕੁਛ ਠੀਕ ਹੋ ਜਾਵੇਗਾ। ਸਾਡੇ ਕੋਲ ਹਰ ਮੁਸ਼ਕਲ ਦੇ ਹੱਲ ਲਈ 'ਚਮਤਕਾਰੀ ਨਗ' ਹਨ। ਅੱਜ ਤੱਕ ਇਹਨਾਂ ਨਗਾਂ ਤੋਂ ਹਜਾਰਾਂ ਲੋਕੀ ਫਾਇਦਾ ਉਠਾ ਚੁੱਕੇ ਹਨ ਤੇ ਉਠਾ ਰਹੇ ਹਨ। ਉਂਜ ਇਹਨਾਂ ਨਗਾਂ ਦੀ ਕੀਮਤ ਕੋਈ ਨਹੀਂ ਦੇ ਸਕਦਾ ਪਰ ਫਿਰ ਵੀ ਅਸੀਂ ਲੋਕਾਂ ਦੇ ਦੁੱਖ-ਦਰਦ ਦੂਰ ਕਰਨ ਲਈ ਤੁਹਾਡੇ ਸ਼ਹਿਰ 'ਚ ਆਏ ਹਾਂ. ਜ਼ਾਇਜ ਕੀਮਤਾਂ ਤੇ 'ਚਮਤਕਾਰੀ ਨਗ' ਦੇ ਰਹੇ ਹਾਂ ਇੱਕ ਵਾਰ ਵਰਤ ਕੇ ਵੇਖੋ, ਫਿਰ ਪਤਾ ਲੱਗੇਗਾ ਕਿ ਇਹਨਾਂ ਦਾ ਕੀ ਕੀਮਤ ਐ ਹਾਂ ਜੀ! ਬਾਊ ਜੀ!, ਸਰਦਾਰ ਜੀ! ਚੁੱਕ ਕੇ ਵੇਖੋ, ਵੇਖਣ ਦੀ ਕੋਈ ਕੀਮਤ ਨਹੀਂ। ਮਨ ਨੂੰ ਚੰਗਾ ਲੱਗੇ ਤਾਂ ਲੈ ਲੈਣਾ। ਉਥੇ ਖੜੇ ਲੋਕੀ ਨਗ ਚੁੱਕ-ਚੁੱਕ ਵੇਖਣ ਲੱਗੇ, ਲੋਕਾਂ 'ਚ ਘੁਸਰ-ਮੁਸਰ ਹੋਣ ਲੱਗੀ ਇਤਨੇ ਨੇ ਉੱਥੇ ਇੱਕ ਪੁਲਿਸ ਕਰਮਚਾਰੀ ਆ ਪੁੱਜਾ, "ਹਾਂ ਬਈ! ਕੀ ਗੰਦ ਪਾਇਐ ਤੂੰ, ਕੀਹਤੋਂ ਪੁੱਛ ਕੇ ਮਜਮਾ ਲਾਇਐ ਤੂੰ। ਸਾਲਾਂ ਨਗਾਂ ਦਾ, ਚੁੱਕ ਇਹਨਾਂ ਨੂੰ ਤੇ ਤੁਰਦਾ ਬਣ, ਆ ਗਏ ਆ ਪੰਜਾਬ ਨੂੰ ਲੁੱਟਣ ਇਹ ਕਹਿੰਦਿਆਂ ਹੀ ਉਸਨੇ ਠੁੱਡਾ ਮਾਰ ਕੇ ਉਥੇ ਪਏ ਨਗ ਤੇ ਛਾਪਾਂ ਛੱਲੇ ਖਿਲਾਰ ਦਿੱਤੇ। ਲੋਕੀਂ ਖਿੰਡ-ਪੁੰਡ ਗਏ। "ਮੈਂ ਕੀ ਆਖਿਆ ਸੀ ਤੈਨੂੰ, ਬਈ ਨਗਾਂ 'ਚ ਕੋਈ ਤੰਤ ਨਹੀਂ, ਐਂਵੇ ਬਕਵਾਸ ਮਾਰਦੈਂ। ਲੋਕਾਂ ਦੀਆਂ ਮੁਸ਼ਕਲਾਂ ਹੱਲ ਕਰਦਾ ਫਿਰਦਾ ਪਰ ਆਪ ਇਹਨੂੰ ਕੋਈ ਸੜਕ ਤੇ ਨੀਂ ਖੜ੍ਹਨ ਦਿੰਦਾ, ਲਗਦਾ ਚਮਤਕਾਰੀ ਨਗਾਂ ਦਾ।" ਮਜਮੇ 'ਚੋਂ ਖਿੰਡੇ ਲੋਕਾਂ 'ਚੋਂ ਇੱਕ ਵਿਅਕਤੀ ਆਪਣੇ ਸਾਥੀ ਨੂੰ ਸਮਝਾ ਰਿਹਾ ਸੀ।

ਅਖਤਰ ਰਜਾ

---

### ਲੰਮੀ ਉਮਰ ਨਾਲ ਨਾਸ਼ਤੇ ਦਾ ਸਬੰਧ

ਕੈਲੀਫੋਰਨੀਆ ਦੇ ਅਧਿਐਨ ਕਰ ਰਹੇ ਡਾਕਟਰਾਂ ਨੇ ਇਹ ਪਤਾ ਲਗਾਇਆ ਹੈ ਕਿ ਜੋ ਇਸਤਰੀਆਂ ਜਾਂ ਮਰਦ ਸਵੇਰ ਦਾ ਨਾਸ਼ਤਾ ਕਰਦੇ ਹਨ, ਉਨ੍ਹਾਂ ਦੀ ਜੀਵਨ ਦਰ ਉਨ੍ਹਾਂ ਇਸਤਰੀਆਂ ਜਾਂ ਮਰਦਾਂ ਨਾਲੋਂ 70% ਜ਼ਿਆਦਾ ਹੈ ਜੋ ਕਦੀ ਵੀ ਨਾਸ਼ਤਾ ਨਹੀਂ ਕਰਦੇ। ਬਹੁਤ ਹੀ ਰੁੱਝੇ ਹੋਣ ਕਾਰਨ ਜੇਕਰ ਤੁਸੀਂ ਨਾਸ਼ਤਾ ਨਹੀਂ ਕਰ ਸਕਦੇ, ਤੁਸੀਂ ਲੱਸੀ ਫਲ ਜਾਂ ਜੂਸ ਪੀ ਸਕਦੇ ਹੋ। ਜੇਕਰ ਆਪ ਲੰਬੀ ਉਮਰ ਚਾਹੁੰਦੇ ਹੋ ਤਾਂ ਕਦੀ ਵੀ ਨਾਸ਼ਤੇ ਦੇ ਪ੍ਰਤੀ ਲਾਪਰਵਾਹੀ ਨਾ ਵਰਤੋ। ●

# ਆਪ ਬੀਤੀ

## ਜਦੋਂ ਜੋਤਿਸ਼ ਦਾ ਝੂਠ ਨੰਗਾ ਹੋਇਆ

ਸਾਥੀ ਜਗਤਾਰ ਸਿੰਘ ਜੋ ਕਿ ਤਰਕਸ਼ੀਲ ਸੋਸਾਇਟੀ ਪੰਜਾਬ ਇਕਾਈ ਦੋਰਾਹਾ ਦਾ ਪ੍ਰਚਾਰ ਸਕੱਤਰ ਹੈ ਅਤੇ ਕਿੱਤੇ ਵਜੋਂ ਸਰਕਾਰੀ ਡਿਸਪੈਂਸਰੀ ਲੁਧਿਆਣੇ ਵਿਖੇ ਬਤੌਰ ਡਿਸਪੈਂ-ਸਰ ਕੰਮ ਕਰਦਾ ਹੈ, ਮਿਤੀ 29-9-92 ਨੂੰ ਡਿਸਪੈਂਸਰੀ ਵਿੱਚ ਰੋਜ਼ ਦੀ ਤਰ੍ਹਾਂ ਮਰੀਜ਼ਾਂ ਨੂੰ ਦੁਆਈ ਆਦਿ ਦੇ ਰਿਹਾ ਸੀ ਇਨ੍ਹਾਂ ਮਰੀਜ਼ਾਂ ਵਿੱਚ ਇੱਕ ਅਜਿਹੀ ਔਰਤ ਵੀ ਸੀ ਜਿਸਨੇ ...ਆਉਂਦਿਆਂ ਹੀ ਮਰੀਜਾਂ ਅਤੇ ਹੋਰ ਕਰਮਚਾਰੀਆਂ ਉਪਰ ...ਭਾਵ ਪਾਉਣ ਦੀ ਕੋਸ਼ਿਸ਼ ਕੀਤੀ ਇਹ ਔਰਤ ਵੇਖਣ ਨੂੰ ...ੜ੍ਹੀ-ਲਿਖੀ ਜਾਪਦੀ ਸੀ ਇਸਨੇ ਉਥੇ ਹਜਾਰਾਂ ਮਰੀਜਾਂ ਅਤੇ ...ਚਾਰੀਆਂ ਦੀਆਂ ਹੱਥ ਰੇਖਾਵਾਂ ਵੇਖਣੀਆਂ ਸ਼ੁਰੂ ਕਰ ਦਿਤੀਆਂ ਅਤੇ ...ਸ਼ ਦੇ ਪ੍ਰਚੱਲਤ ਜਵਾਬਾਂ/ਸਵਾਲਾਂ ਨਾਲ ਉਨ੍ਹਾਂ ਦੀ ਤਸੱਲੀ ...ਣ ਲੱਗੀ। ਫਿਰ ਇਹ ਔਰਤ ਸਾਥੀ ਜਗਤਾਰ ਸਿੰਘ ...ਆਈ ਅਤੇ ਉਸਦੀਆਂ ਅੱਖਾਂ ਵਿੱਚ ਅੱਖਾਂ ਪਾਉਂਦਿਆਂ ...ੀਰਤਾ ਨਾਲ ਆਖਿਆ ਕਿ ਤੁਹਾਡਾ ਵਿਆਹ ਕਿਸੇ ...ਪਰ ਵਿੱਚ ਹੋਵੇਗਾ ਅਤੇ ਉਸਦਾ ਪਹਿਲਾ ਬੱਚਾ ...ਵੇਗਾ। ਸਾਥੀ ਜਗਤਾਰ ਨੇ ਉਸਨੂੰ ਦੱਸਿਆ ਕਿ ...ਾ ਗਲਤ ਹੈ ਮੇਰਾ ਵਿਆਹ ਤਾਂ ਕਰੀਬ ਡੇਢ ਸਾਲ ... ਆਮ ਘਰ ਵਿੱਚ ਹੋ ਚੁੱਕਾ ਹੈ ਅਤੇ ਮੇਰਾ ਪਹਿਲਾ ...ਹੈ।

...ਣਦਿਆਂ ਉਕਤ ਔਰਤ ਗੁੱਸੇ ਵਿੱਚ ਬੋਲੀ ਕਿ ...ਹਾ ਹੈ ਤੇਰੇ ਜਿਹੇ ਤਾਂ ਮੇਰੇ ਬੱਚੇ ਹਨ। ਜਦੋਂ ...ੇ ਆਪਣੀ ਉਮਰ 32 ਸਾਲ ਲਿਖਵਾਈ ...ਤਾਰ ਨੇ ਦੱਸਿਆ ਕਿ ਮੇਰੀ ਉਮਰ 27 ... ਸੱਚੇ ਕਥਨਾਂ ਦੀ ਪੁਸ਼ਟੀ ਹੋਰ ਕਰਮਚਾਰੀ ...ਤੇ ਉਸ ਔਰਤ ਦੀ ਹਾਲਤ ਹਾਸੋ ਹੀਣੀ ...ੜਕੇ ਕੋਈ ਗੱਲ ਨਾ ਕੀਤੀ ਤੇ ਚੁੱਪ

...ਥੀ ਜਗਤਾਰ ਨੇ ਆਪਣੇ ਕੋਲ ਪਿਆ ...ਉਸ ਵੱਲ ਵਧਾਉਂਦੇ ਹੋਏ ਉਸਨੂੰ ਪੜ੍ਹਨ ਲਈ ਆਖਿਆ।

ਪੇਸ਼ਕਸ਼ :— ਰਾਜਿੰਦਰ 'ਦੋਰਾਹਾ'

# ਹੱਡ ਬੀਤੀਆਂ-ਜੱਗ ਬੀਤੀਆਂ

ਗੱਲ ਇਸ ਸਦੀ ਦੇ ਸੱਤਵੇਂ ਦਹਾਕੇ ਦੇ ਅੰਤਲੇ ਸਾਲਾਂ ਦੀ ਹੈ। ਭਾਵੇਂ ਮੈਂ 1964-65 ਤੋਂ ਹੀ ਪ੍ਰੀਤਲੜੀ ਤੇ ਹੋਰ ਅਗਾਂਹਵਧੂ ਸਾਹਿਤ ਪੜ੍ਹਨਾ ਸ਼ੁਰੂ ਕਰ ਦਿੱਤਾ ਸੀ ਤੇ ਇਸ ਪ੍ਰਭਾਵ ਸਦਕਾ ਮੈਂ ਟੂਣੇ-ਮੰਤਰ ਧਾਗੇ ਤਵੀਤਾਂ ਅਤੇ ਹਥੌਲਾ ਆਦਿ ਦਾ ਵਿਰੋਧ ਕਰਨ ਲੱਗ ਪਿਆ ਸਾਂ ਪਰ 1968-69 ਤੱਕ ਵੀ ਮੇਰੇ ਵਿਗਿਆਨਕ ਵਿਚਾਰਾਂ ਵਿੱਚ ਇੰਨੀ ਪ੍ਰਪੱਕਤਾ ਨਹੀਂ ਸੀ ਆਈ ਕਿ ਮੈਂ ਇਹਨਾਂ ਦਾ ਡਟ ਕੇ ਵਿਰੋਧ ਕਰ ਸਕਾਂ।

ਗੱਲ ਇਉਂ ਹੈ। 1968 ਵਿੱਚ ਮੇਰੇ ਘਰ ਪਹਿਲਾ ਲੜਕਾ ਹੋਇਆ ਅਜੇ ਲੜਕਾ ਦੁੱਧ ਚੁੰਘਦਾ ਹੀ ਸੀ ਕਿ ਕਿਸੇ ਦਿਨ ਦੁੱਧ ਚੁੰਘਦੇ ਸਮੈਂ ਬੱਚੇ ਦਾ ਸਿਰ ਵੱਜਣ ਕਾਰਨ ਸ੍ਰੀ ਮਤੀ ਜੀ ਦਾ ਮੰਮਾ (ਜਿਸ ਨੂੰ ਸਾਡੀ ਆਮ ਬੋਲ ਚਾਲ ਦੀ ਭਾਸ਼ਾ ਵਿੱਚਦੁੱਧ ਭੀ ਕਿਹਾ ਜਾਂਦਾ ਹੈ) ਪੱਕ ਜਾਂ ਸੁੱਜ ਗਿਆ ਅਤੇ ਦਰਦ ਕਰਨ ਲੱਗਾ। ਮੇਰੇ ਮਾਤਾ ਜੀ ਨੂੰ ਪੱਪਾ ਲੱਗਾ ਤਾਂ ਉਹਨਾਂ ਕਿਹਾ ਜਾਹ ਤੇਰੇ ਤਾਏ ਚੰਦੂ ਲਾਲ ਨੂੰ (ਜਿਸ ਬਾਰੇ ਇਹ ਕਿਹਾ ਜਾਂਦਾ ਸੀ ਕਿ ਉਸਦੇ ਘਰ ਜਾ ਕੇ ਬੱਚੇ ਦੀ ਮਾਂ ਦਾ ਨਾਂ ਤੇ ਦੁੱਧ ਸੱਜਾ ਜਾਂ ਖੱਬਾ ਜੋ ਪਕਿਆ ਹੈ ਦੱਸ ਦਿੱਤਾ ਜਾਵੇ ਤਾਂ ਉਹ ਆਪਣੇ ਘਰ ਬੈਠਾ ਹੀ ਤਿੰਨ ਵੇਲੇ ਹੱਥ-ਹੌਲਾ (ਹਥੌਲਾ) ਕਰ ਦਿੰਦਾ ਹੈ ਤੇ ਦੁੱਧ ਨੂੰ ਆਰਾਮ ਆ ਜਾਂਦਾ ਹੈ) ਦੱਸ ਆ ਉਹ ਹੱਥ ਹੌਲਾ ਕਰ ਦੇਵੇਗਾ ਤੇ ਆਰਾਮ ਆ ਜਾਵੇਗਾ। ਮੈਂ ਇਵੇਂ ਹੀ ਕੀਤਾ ਤੇ ਦੂਜੇ ਦਿਨ ਆਰਾਮ ਹੋ ਗਿਆ।

1970 ਵਿੱਚ ਜਦ ਸਾਡੇ ਘਰ ਦੂਜਾ ਲੜਕਾ ਪੈਦਾ ਹੋਇਆ ਤੱਦ ਮੇਰੇ ਵਿਗਿਆਨਕ ਤੇ ਤਰਕਸ਼ੀਲ ਵਿਚਾਰਾਂ ਵਿੱਚ ਪੂਰੀ ਪਰਪੱਕਤਾ ਆ ਚੁੱਕੀ ਸੀ ਮੈਂ ਬਹੁਤ ਸਾਰਾ ਅਗਾਂਹ ਵਧੂ ਸਾਹਿਤ ਤੇ ਟੂਣੇ ਤੇ ਧਾਗੇ ਤਬੀਤਾਂ ਸਬੰਧੀ ਕਈ ਖੋਜ ਲੇਖ ਪੜ੍ਹਨ ਉਪਰੰਤ ਇਹਨਾਂ ਦੇ ਮਨੋਵਿਗਿਆਨਕ ਪੱਖ ਤੋਂ ਜਾਣੂ ਹੋ ਚੁੱਕਿਆ ਸਾਂ।



ਕੁਦਰਤੀ ਇਸ ਦੂਜੇ ਲੜਕੇ ਵੇਰੀ ਭੀ ਉਸਦੀ ਬੀਬੀ ਦਾ ਦੁੱਧ ਪੱਕ ਗਿਆ। ਸਵੇਰੇ 2 ਹੀ ਕਾਕੇ ਦੀ ਬੀਬੀ ਨੇ ਮੈਨੂੰ ਕਿਹਾ ਕਿ ਤੁਸੀਂ ਬਾਬਾ ਜੀ ਕੋਲ ਹੋ ਕੇ ਆਉ ਮੈਂ ਤਾਂ ਸਾਰੀ ਰਾਤ ਨਹੀਂ ਸੁੱਤੀ।

ਮੈਂ ਸ੍ਰੀ ਮਤੀ ਜੀ ਦੀ ਹਾਂ 'ਚ ਹਾਂ ਮਿਲਾਦਿਆਂ ਕਿਹਾ ਤੁਸੀਂ ਔਖੇ ਸੌਖੇ ਛੇਤੀ ਨਾਲ ਰੋਟੀ ਤਿਆਰ ਕਰੋ। ਮੈਂ ਸਕੂਲ ਜਾਂਦੇ ਸਮੇਂ ਤਾਇਆ ਜੀ ਕੋਲ ਹੋ ਜਾਵਾਂਗਾ। ਉਹ ਇੱਕ ਹਥੌਲਾ ਹੁਣੇ ਸਵੇਰੇ 2 ਕਰ ਦੇਣਗੇ ਤੇ ਸ਼ਾਮ ਤੱਕ ਮੋੜ ਪੈ ਜਾਵੇਗਾ। ਸ਼ਾਮ ਤੇ ਕੱਲ੍ਹ ਸੁਭਾ ਉਹ ਫਿਰ ਹਥੌਲਾ ਕਰ ਦੇਣਗੇ ਤੇ ਕੱਲ੍ਹ ਤੱਕ ਤੁਸੀਂ ਬਿਲਕੁਲ ਠੀਕ ਹੋ ਜਾਵੋਗੇ।

ਇਹ ਸਭ ਮੈਂ ਇਸ ਲਈ ਕਿਹਾ ਕਿ ਇਸ ਤਰ੍ਹਾਂ ਵਿਸ਼ਵਾਸ਼ ਬਨਾਣ ਨਾਲ ਹੀ ਸ੍ਰੀ ਮਤੀ ਜੀ ਦੀ (Immunity power) ਰੋਗ ਨਾਲ ਲੜਨ ਦੀ ਸ਼ਕਤੀ ਤੇਜੀ ਨਾਲ ...ਤੇ ਉਹ ਪਹਿਲੋਂ ਵਾਂਗ ਹੀ (ਤਾਇਆ ਜੀ ਨੂੰ ਹਥੌਲੇ ਲਈ ਕਹੇ ਜਾਣ ਤੋਂ ਬਿਨਾਂ ਵੀ) ਠੀਕ ਹੋ ਜਾਣ।

ਇਸ ਵੇਰ ਮੈਂ ਤਾਇਆ ਜੀ ਕੋਲ ਨਾ ਜਾਣਾ ਸੀ ਤੇ ਨਾ ਗਿਆ ਤੇ ਸਾਇਕਲ ਚੁੱਕ ਘਰੋਂ ਸਿੱਧਾ ਸਕੂਲ ਚਲਾ ਗਿਆ। ਜਦ ਸ਼ਾਮ ਨੂੰ ਆ ਕੇ ਪੁੱਛਿਆ ਕਿ ਕਿਵੇਂ ਪਿਆ ਫਰਕ ! ਤਾਂ ਉਹਨਾਂ ਅੱਗੋਂ ਮੁਸਕਰਾ ਕੇ ਕਿਹਾ, 'ਸਵੇਰ ਨਾਲੋਂ ਤਾਂ ਬਹੁਤ ਮੋੜ ਹੈ। ਮੈਂ ਵੀ ਮੁਸਕਰਾ ਪਿਆ ਤੇ ਕਿਹਾ, 'ਫਿਕਰ ਨਾ ਕਰੋ ਤਾਇਆ ਜੀ ਇੱਕ ਹਥੌਲਾ ਅੱਜ ਸ਼ਾਮ ਤੇ ਇੱਕ ਕੱਲ੍ਹ ਸੁਭਾ ਕਰ ਦੇਣਗੇ ਤੇ ਕੱਲ੍ਹ ਸੁਭਾ ਤੱਕ ਤੁਸੀਂ ਨੌਂ ਬਰ ਨੌਂ ਬਣ ਜਾਵੋਗੇ। ਅਗਲੇ ਦਿਨ ਸ੍ਰੀ ਮਤੀ ਦੀ ਦੁੱਧ ਦੀ ਪੀੜ ਗਾਇਬ ਹੋ ਚੁੱਕੀ ਸੀ। ਇਸ ਘਟਨਾ ਤੋਂ ਪਿੱਛੋਂ ਮੇਰਾ ਟੂਣੇ-ਮੰਤਰਾਂ-ਤਵੀਤਾਂ ਆਦਿ ਵਿਚੋਂ ਸਦਾ ਲਈ ਵਿਸ਼ਵਾਸ਼ ਜਾਂਦਾ ਰਿਹਾ। ਸਾਡੇ ਘਰ ਵਿੱਚੋਂ ਸਮੇਂ 2 ਵਾਪਰੇ ਹੋਰ ਵਰਤਾਰਿਆਂ ਨੇ ਵੀ ਇਹਨਾਂ ਦੀ ਨਿਰਾਰਥਿਕਤਾ ਦੀ ਪੁਸ਼ਟੀ ਕੀਤੀ, ਜਿੰਨ੍ਹਾਂ ਬਾਰੇ ਕਦੀ ਫੇਰ ਜੇ ਥਾਂ ਮਿਲੀ ਤਾਂ...।

—ਬਲਵੰਤ ਸਿੰਘ ਡੋਡ

# 'ਥੜ੍ਹੇ ਦੀ ਕਰਾਮਾਤ'

ਸਵੇਰ ਤੋਂ ਹੀ ਬੰਤੀ ਦੇ ਘਰ ਕਾਵਾਂ-ਰੌਲੀ ਪਈ ਹੋਈ ਸੀ। ਰੌਲਾ ਸੁਣ ਮੈਂ ਵੀ ਕੋਲ ਜਾਣ ਖਲੋਤਾ। "ਚਾਚੀ ਕੀ ਹੋ ਗਿਆ, ਸਵੇਰੇ-ਸਵੇਰੇ !" ਮੈਂ ਪੁਛਿਆ।

"ਪੁੱਤਰ ਹੋਣਾ ਕੀ ਐ। ਆਹ ਕਿਸੇ ਔਤਰੇ ਨੇ ਕਲ੍ਹ ਰਾਤ ਸਾਡੇ ਘਰ ਅੱਗੈ ਟੂਣਾ ਕਰ ਮਾਰਿਆ, ਕਾਲੀ ਦਾਲ, ਹਲਦੀ ਪਤਾ ਨੀ ਕੀ ਨਿਕ ਸੁੱਕ ਪਿਐ। ਮੈਨੂੰ ਲਗਦੈ ਕਾਂਸੀ ਪੰਡਤ ਬਲਾਣਾ ਪੈਣਾ।" ਮੈਂ ਤੇ ਕੁਝ ਲੋਕਾ ਨੇ ਬੰਤੀ ਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ। ਪ੍ਰੰਤੂ ਉਹ ਨਾ ਮੰਨੀ।

ਪੰਡਤ ਆਇਆ ਤੇ ਮੂੰਹ 'ਚ ਮਿਣ-2 ਜਿਹੀ ਕਰਕੇ ਟੂਣਾ ਉਸਨੇ ਪਰ੍ਹਾਂ ਸੁੱਟ ਦਿੱਤਾ। ਆਪਣੀ ਬਣਦੀ ਫੀਸ ਇਕਵੰਜਾ ਰੁਪਏ ਲੇ ਕੇ ਉਹ ਆਪਣੇ ਰਾਹੇ ਪੈ ਗਿਆ। ਮੁਹੱਲੇ 'ਚ' ਥੋੜੀ ਜਿਹੀ ਸ਼ਾਂਤੀ ਪੈਂ ਗਈ।

ਰਾਤ ਹੋਈ ਤਾਂ ਬੰਤੀ ਨੇ ਥੜ੍ਹੇ ਤੇ ਵੀਰਵਾਰ ਦਾ ਚਰਾਗ ਕੀਤਾ ਤੇ ਅੰਦਰ ਚਲੀ ਗਈ। ਹਲਾਂ ਮਸੀ ਘੰਟਾ ਕੁ ਹੀ ਲੰਘਿਆ ਹੋਵੇਗਾ ਕਿ ਰਾਮੂ ਫੈਕਟਰੀ ਤੋਂ ਛੁਟੀ ਕਰਕੇ ਆਉਂਦਾ ਹੋਇਆ ਰਸਤੇ 'ਚ ਬੰਤੀ ਦੇ ਘਰ ਕੋਲ ਬਾਹਰ ਬਾਰ ਉਸਦੇ ਥੜ੍ਹੇ ਨਾਲ ਟਕਰਾ ਗਿਆ ਜਿੱਥੇ ਉਹ ਹੁਣੇ ਹੀ ਚਰਾਗ ਕਰਕੇ ਗਈ ਸੀ ਅਤੇ ਸਣੇ ਸਾਇਕਲ ਡਿੱਗ ਪਿਆ। ਖੜਾਕ ਸੁਣਕੇ ਬੰਤੀ ਤੇ ਉਸਦੀ ਨੂੰਹ ਬਾਹਰ ਨਿਕਲ ਆਇਆਂ ਤੇ ਦੋ ਚਾਰ ਆਂਢੀ-ਗੁਆਂਢੀ ਵੀ ਆ ਗਏ। "ਚਾਚੀ ਇਸ ਥੜੇ ਨੇ ਕੋਈ ਕਾਰਾ ਬਹਿਣੈ। ਇਹ ਤੇਰੂ ਲੋਕ ਦੇ ਹੱਡ ਗੋਡੇ। ਕਲ੍ਹ ਵੀ ਇਥੇ ਗਿਰਿਆ ਤਾਂ ਮੈਂ। ਤੇ ਨਾਲੇ ਸਾਰੀ ਮਹਾ ਦੀ ਦਾਲ, ਹਲਦੀ, ਘਰ ਵਾਲੀ ਦਾ ਸੰਧੂਰ, ਅਤੇ ਹੋਰ ਨਿਕ ਸੁਕਾ ਖਿੰਡ ਗਿਅ, ਤੂੰ ਇਸ ਥੜ੍ਹੇ ਨੂੰ ਤੁੜਵਾ ਛਡ। ਐਵੇ ਨਾਂ ਤੈਨੂੰ ਨੁਕਸਾਨ ਝਲਣਾ ਪਵੇ ਕਿਸੇ ਦੇ ਹਡ ਗੋਡੇ ਦਾ,।"

ਮੁੰਡੇ ਦੀ ਗੱਲ ਸੁਣ ਬੰਤੀ ਸੁੰਨ ਹੋ ਗਈ। "ਟੂਣਾ' ਉਸਦੀ ਸਮਝ ਵਿੱਚ ਆ ਗਿਆ ਸੀ। ਪੰਡਤ ਨੂੰ ਦਿੱਤੇ ਹੋਏ ਰੁਪਏ ਬਹੁਤ ਚੁੱਭੇ ! ਅਗਲੇ ਦਿਨ ਸਾਰਿਆ ਨੇ ਵੇਖਿਆ, ਹੁਣ ਉਥੇ ਕੋਈ ਥੜ੍ਹਾ ਨਹੀਂ ਸੀ।

ਵਿਜੈ ਨਾ...

ਕੇਸ ਰਿਪੋਰਟ

# 'ਲਾਲਾਂ ਵਾਲਾ ਪੀਰ' ਤਰਕਸ਼ੀਲਾਂ ਦੇ ਕਟਿਹਰੇ 'ਚ

ਰਾਜਿੰਦਰ ਕੌਰ ਬਰਗਾੜੀ

"ਛੇ ਮਹੀਨੇ ਹੋ ਗਏ ਹੋਣਗੇ ਜੀ, ਇਸ ਗੱਲ ਨੂੰ। ਆਹ ਮੇਰੀ ਪਤਨੀ ਹੈ ਤੇ ਦੂਸਰੀ ਭਰਜਾਈ, ਇਹਨਾਂ ਦਾ ਜਦੋਂ ਵੀ ਦਿਲ ਕਰਦੈ ਸਿਰ ਮਾਰਨ ਲੱਗ ਜਾਂਦੀਆਂ ਨੇ ਤੇ ਕਈ ਵਾਰ ਇਹਨਾਂ ਦਾ ਇਹ ਕੰਮ ਸਾਰੀ ਦਿਹਾੜੀ ਨੀ ਮੁਕਦਾ।" ਉਹਨਾਂ ਦੋ ਔਰਤਾਂ ਨਾਲ ਆਏ ਵਿਅਕਤੀ ਨੇ ਅਜੇ ਇਤਨਾਂ ਹੀ ਆਖਿਆ ਸੀ ਕਿ ਉਹਨਾਂ ਆਪਣਾ ਕੰਮ ਆਰੰਭ ਦਿੱਤਾ। ਦੋਵਾਂ ਨੇ ਸਿਰ ਮਾਰਨਾ ਸ਼ੁਰੂ ਕਰ ਦਿੱਤਾ। ਫਿਰ ਵੱਡੀ ਬੋਲਣ ਲੱਗੀ, "ਮੈਂ ਪੀਰ ਆਂ ਪੀਰ, ਪੀਰਾਂ ਦਾ ਪੀਰ...ਲਾਲਾਂ ਆਲਾ ਪੀਰ। ਇਹਨਾਂ ਨੂੰ ਸੌ ਵਾਰੀ ਆਖਿਐ ਮੇਰੀ ਮੰਨਤਾ ਕਰੋ ਪਰ ਇਹ ਕਿਹੜਾ ਪਹਿਲੇ ਹੱਲੇ ਮੰਨਣ ਵਾਲੇ ਆ। ਸਾਧਾਂ, ਚੇਲਿਆਂ, ਪੰਡਤਾਂ ਕੋਲ ਲੈ ਕੇ ਤੁਰ ਪੈਂਦੇ ਆ। ਕੋਈ ਸਾਧ, ਚੇਲਾ ਨੀਂ ਛੱਡਿਆ ਇਹਨਾਂ ਇਲਾਕੇ ਦਾ। ਮੈਂ ਪੀਰ ਆਂ, ਲਾਲਾਂ ਆਲਾ ਪੀਰ, ਜੇਕਰ ਮੇਰੀ ਮੰਨਤਾ ਕਰਨਗੇ ਤਾਂ ਗੈਰ ਛੁਟਜੂ ਨਹੀਂ ਤਾਂ ਫਿਰ ਆਪਣਾ ਕੀਤਾ ਪਾਉਣਗੇ। ਛੇ ਮਹੀਨਿਆਂ 'ਚ ਕਿੰਨੇ ਵਾਰ ਮੈਂ ਇਹਨਾਂ ਨੂੰ ਆਪਣੇ ਹੱਥ ਵਿਖਾਏ ਆ, ਇੱਕ ਪਸ਼ੂ ਦਾ ਨੁਕਸਾਨ ਕੀਤੈ, ਇੱਕ ਮੁੰਡੇ ਦੀ ਲੱਤ ਤੋੜੀ ਆ, ਰੋਜ਼ ਖੂਨ ਦੇ ਛਿੱਟੇ ਆਉਂਦੇ ਆ ਇਹਨਾਂ ਘਰੇ। ਜੇਕਰ ਇਹ ਲੀਹ ਤਾਂ ਨਾ ਆਏ ਤਾਂ ਮੈਂ ਬੰਦੇ ਦਾ ਨੁਕਸਾਨ ਵੀ ਕਰੂੰ। ਮੈਂ ਪੀਰ ਆਂ ਪੀਰ; ਥੋਡੇ ਵਰਗੇ ਸੌ ਸਾਧ, ਚੇਲੇ ਵੇਖੇ ਆ ਮੈਂ। ਮੇਰੀ ਮੰਨਤਾ ਕਰਨ ਮੇਰੇ ਆਖੇ ਲੱਗਣ ਤਾਂ ਮੈਂ ਇਹਨਾਂ ਦਾ ਘਰ ਛੱਡ ਸਕਦਾ।" ਸਿਰ ਮਾਰਦਿਆਂ ਤੇ ਅਜਿਹਾ ਊਟ ਪਟਾਂਗ ਬੋਲਦਿਆਂ ਉਹ ਔਰਤ ਹਫ ਗਈ ਸੀ, ਉਸਦੇ ਸਿਰ ਦੇ ਵਾਲ ਖੁੱਲ੍ਹ ਗਏ ਸਨ।

ਅਸੀਂ ਉਸ ਔਰਤ ਨੂੰ ਉਸੇ ਹਾਲਤ 'ਚ ਛੱਡਕੇ ਪਹਿਲਾਂ ਉਹਨਾਂ ਦੇ ਪਰਿਵਾਰ, ਹਾਲਤਾਂ ਬਾਰੇ ਪੂਰੀ ਜਾਣਕਾਰੀ ਲੈਣੀ ਯੋਗ ਸਮਝੀ। ਔਰਤਾਂ ਨਾਲ ਆਏ ਵਿਅਕਤੀ ਤੋਂ ਪਰਿਵਾਰਕ ਹਾਲਤ ਬਾਰੇ ਪੁੱਛਣ ਤੇ ਉਸਨੇ ਦੱਸਿਆ, ਸਾਰੇ ਪਰਿਵਾਰ 'ਚ ਅੱਠ ਜੀਅ ਨੇ। ਮੇਹੇ ਭਰਾ ਦਾ ਪਰਿਵਾਰ, ਮੇਰੇ ਮਾਂ-ਪਿਓ, ਇੱਕ ਭੈਣ ਤੇ ਇੱਕ ਮੇਰਾ ਬੱਚਾ। ਘਰ ਦੇ ਗੁਜ਼ਾਰੇ ਲਈ ਥੋੜੀ ਬਹੁਤ ਜ਼ਮੀਨ ਹੈ, ਮਜ਼ਦੂਰੀ ਦਾ ਕੰਮ ਵੀ ਕਰ ਲਈਦੈ। ਚਾਰ-ਪੰਜ ਪਸ਼ੂ ਵੀ ਰੱਖੇ ਨੇ ਅਸੀਂ। ਪੂਰੀ ਕਹਾਣੀ ਨੂੰ ਮੁੱਢ ਤੋਂ ਸ਼ੁਰੂ ਕਰਦਿਆਂ ਉਸਨੇ ਦੱਸਣਾ ਸ਼ੁਰੂ ਕੀਤਾ, ਸਾਰਾ ਚੱਕਰ ਮੇਰੇ ਵਿਆਹ ਤੋਂ ਪਿੱਛੋਂ ਛੇ ਮਹੀਨੇ ਬਾਅਦ ਹੀ ਸ਼ੁਰੂ ਹੋਇਐ ਤਾਂ ਆਹ ਪੀਰ ਦਾ ਚੱਕਰ ਛੋਟੇ ਦੇ ਵਿਆਹ ਤੋਂ ਪਿੱਛੋਂ ਚੱਲਿਐ। ਮੇਰੇ ਸਹੁਰੇ ਲਾਲਾਂ ਵਾਲੇ ਪੀਰ ਨੂੰ ਮੰਨਦੇ ਹਨ, ਜਦੋਂ ਵੀ ਮੈਂ ਸਹੁਰੀਂ ਜਾਣਾ ਮੈਨੂੰ ਉਨ੍ਹਾਂ ਇਹੋ ਰਾਇ ਦੇਣੀ, "ਪੁੱਤ! ਪੀਰ ਫਕੀਰਾਂ ਨੂੰ ਮੰਨਿਆ ਚੰਗਾ ਰਹਿੰਦੈ, ਉਹਨਾਂ ਦੇ ਮੇਹਰ ਭਰਿਆ ਹੱਥ ਹਮੇਸ਼ਾਂ ਬੰਦੇ ਉੱਪਰ ਰਹਿੰਦੈ। ਦਿਨ-ਦਿਹਾਰ ਤੇ ਉਹਨਾਂ ਦੀ ਜੋਤ-ਜਗਾਉਣੀ ਤੇ ਸੁੱਖ-ਸੀਰਨੀ ਦੇਣ ਹੀ ਆਪਣਾ ਕੰਮ ਹੈ ਬਾਕੀ ਕੰਮ ਉਹਨਾਂ ਦਾ ਹੈ।" ਪਰ ਸਾਡੇ ਖਾਨਦਾਨ ਨੇ ਮੁੱਢ ਤੋਂ ਹੀ ਅਜਿਹਾ ਕੰਮ ਨਹੀਂ ਸੀ ਕੀਤਾ। ਮੇਰੀ ਪਤਨੀ ਨੇ ਵੀ ਮੈਨੂੰ ਪੀਰ ਦੀ ਮੰਨਤਾ ਕਰਨ ਦੀ ਸਲਾਹ ਦੇਣੀ। ਉਸਦੀ ਜ਼ਾਇਜ਼ ਗੱਲ/ਲੋੜ ਮੈਂ ਪੂਰੀ ਕਰਦਾ ਸਾਂ। ਮੈਂ ਇਸਨੂੰ ਕਦੇ ਮੰਦਾ-ਚੰਗਾ ਨਹੀਂ ਸੀ ਬੋਲਿਆ। ਫਿਰ ਇਹ ਚੁੱਪ-ਗੜੁੱਪ ਰਹਿਣ ਲੱਗੀ, ਅਸੀਂ ਇਸ ਵੱਲ ਕੋਈ ਬਹੁਤਾ ਖਿਆਲ ਨਾ ਕੀਤਾ। ਉਦੋਂ ਹੀ ਜਦ ਮੈਂ ਇਸਨੂੰ ਇਸਦੇ ਪੇਕੀਂ ਮਿਲਾਉਣ ਲਈ ਲੈ ਕੇ ਗਿਆ ਤਾਂ ਮੇਰੀ ਸੱਸ ਨੇ ਆਖਿਆ, "ਪੁੱਤ! ਮੇਰੀ ਧੀ ਨੂੰ ਤਾਂ 'ਕਸਰ' ਹੋ ਗਈ ਆ, ਵੇਖਿਆ ਨੀ ਤੂੰ ਕੀ ਹਾਲਤ ਹੋ ਗਈ ਆ ਇਸਦੀ। ਐਂਤਕੀ ਤੂੰ ਇਹਨੂੰ ਛੱਡ ਜਾ, ਮੈਂ ਇਹਦਾ ਇਲਾਜ਼ ਕਰਾ ਦਿਆਂ। ਫਿਰ ਹਫਤੇ ਕੁ ਨੂੰ ਆ ਕੇ ਇਹਨੂੰ ਲੈ ਜਾਵੀਂ। ਹਫ਼ਤੇ ਬਾਅਦ ਜਦ ਮੈਂ ਗਿਆ ਤਾਂ ਉਹਨਾਂ ਅਨੁਸਾਰ ਇਹਦਾ ਇਲਾਜ ਕਰਵਾ ਦਿੱਤਾ ਗਿਆ ਸੀ। ਮੇਰੀ ਸੱਸ ਨੇ ਆਖਿਆ, "ਲੈ ਪੁੱਤਰ! ਮੈਂ 'ਲਾਜ ਕਰਾਤਾ ਇਹਦਾ, ਇਹਨੂੰ 'ਓਪਰੀ ਅਚਾ' ਸੀ, ਬਾਬਿਆਂ ਨੇ ਆਖਿਆ, ਇਹਨੂੰ ਬਹੁਤਾ ਕੰਮ ਤੇ ਨਹੀਂ ਲਾਉਣਾ ਤੇ ਤਿੰਨ ਮਹੀਨੇ ਦਾਰੂ ਪਾਣੀ ਤੋਂ ਦੂਰ



ਰਹਿਣਾ ਹੈ। ਅਸੀਂ ਇਸੇ ਤਰ੍ਹਾਂ ਹੀ ਕੀਤਾ ਮੈਂ ਆਪਣੀ ਮਾਂ ਨੂੰ ਕਹਿ ਦਿੱਤਾ ਕਿ ਇਸਤੋਂ ਬਿਲਕੁਲ ਕੰਮ ਨਹੀਂ ਕਰਾਉਣਾ। ਮੇਰੀ ਮਾਂ ਔਖੀ-ਸੌਖੀ ਸਾਰਦੀ ਰਹੀ ਤੇ ਇਹ ਵੀ ਆਪਣੇ ਆਪ ਠੀਕ ਹੋ ਗਈ। ਜਦੋਂ ਘਰ ਦਾ ਕੰਮ ਵਧ ਗਿਆ, ਮਾਂ ਦੀ ਸਿਹਤ ਜੁਆਬ ਦੇ ਗਈ ਤਾਂ ਅਸੀਂ ਘਰੇ ਸਲਾਹ ਕੀਤੀ ਕੀ ਹੁਣ ਛੋਟੇ ਦਾ ਵਿਆਹ ਕਰ ਲਈਏ। ਇਸ ਸਮੇਂ ਦੌਰਾਨ ਮੈਂ ਇੱਕ ਲੜਕੇ ਦਾ ਬਾਪ ਬਣ ਚੁੱਕਾ ਸਾਂ ਤੇ ਮੇਰੀ ਪਤਨੀ ਢਿੱਲੀ ਮੱਠੀ ਹੀ ਰਹਿੰਦੀ ਸੀ ਅਸੀਂ ਛੋਟੇ ਭਾਈ ਦਾ ਵਿਆਹ ਕਰ ਦਿੱਤਾ। ਬੱਸ ਵਿਆਹ ਤੋਂ ਬਾਅਦ ਹੀ ਪੁਆੜਾ ਪੈ ਗਿਆ। ਘਰ ਦਾ ਕੰਮ ਜਿਆਦਾ ਸੀ। ਮਾਂ ਤੋਂ ਬਿਲਕੁਲ ਕੰਮ ਨਹੀਂ ਸੀ ਹੁੰਦਾ, ਮੇਰੀ ਪਤਨੀ ਮੰਜਾ ਮੱਲ੍ਹੀ ਰੱਖਦੀ ਸੀ। ਸਾਰੇ ਕੰਮ ਦਾ ਬੋਝ ਭਰਜਾਈ ਤੇ ਆ ਪਿਆ। ਘਰ 'ਚ ਲੜਾਈ ਝਗੜੇ ਦਾ ਮੁੱਢ ਬੱਝਾ। ਘਰ 'ਚ ਖੂਨ ਦੇ ਛਿੱਟੇ ਆਉਣ ਲੱਗੇ। ਫਿਰ ਇਕ ਮੱਝ ਮਰ ਗਈ। ਮੇਰੀ ਪਤਨੀ ਨੂੰ ਮੁੜ ਤੋਂ ਕਸਰ ਹੋਣ ਲੱਗੀ। ਮੈਂ ਉਸਨੂੰ ਉਸਦੇ ਪੇਕੀਂ ਛੱਡ ਆਂਦਾ। ਉਹ ਇਸਨੂੰ ਚੇਲਿਆਂ, ਬਾਬਿਆਂ ਕੋਲ ਲੈ ਕੇ ਫਿਰਦੇ ਰਹੇ। ਕਹਿੰਦੇ ਇਸਨੂੰ 'ਪੀਰ' ਦੀ ਕਸਰ ਹੈ। ਉਹਨਾਂ ਇਹਦੇ ਇਲਾਜ ਲਈ ਬਹੁਤ ਭੱਜ ਦੌੜ ਕੀਤੀ, ਪਰ ਕਿਤੋਂ, ਰਾਮ ਨੀਂ ਆਇਆ। ਹਾਰ ਕੇ ਉਹ ਇਸਨੂੰ ਇਥੇ ਛੱਡ ਗਏ। ਇੱਥੇ ਆਕੇ ਇਹ ਖੇਡਣ (ਸਿਰ ਮਾਰਨ) ਲੱਗ ਗਈ। ਇਹ ਸਿਰ ਮਾਰਦੇ ਵਕਤ ਬੋਲਦੀ, "ਮੈਂ ਪੀਰ ਆਂ, ਲਾਲਾਂ ਆਲਾ... ਮੇਰੀ ਮੰਨਤਾ ਕਰੋ। ਨਹੀਂ ਮੈਂ ਥੋਨੂੰ ਸਮਝੂੰਗਾ।" ਇਹਦੇ 'ਚ ਪੀਰ ਕਾਹਦਾ ਆਇਆ ਸਾਰਾ ਟੱਬਰ ਚੱਕਰਾਂ 'ਚ ਪੈ ਗਿਆ। ਅਸੀਂ ਵੀ ਆਂਡੀਆਂ-ਗੁਆਂਢੀਆਂ, ਰਿਸਤੇਦਾਰਾਂ ਦੇ ਕਹਿਣ ਤੇ ਇਸਨੂੰ ਬਾਬਿਆਂ ਕੋਲ ਲੈ ਗਏ, ਹਰੇਕ ਨੇ ਧਾਗਾ, ਤਵੀਤ ਕੀਤਾ, ਆਪਣੀ ਭੇਟਾ ਲਈ ਪਰ ਕਿਤੋਂ ਕੋਈ ਫਰਕ ਨੀਂ ਪਿਆ।" ਉਹ ਦੋ ਕੁ ਮਿੰਟ ਚੁੱਪ ਰਿਹਾ, ਪਾਣੀ ਪੀਤਾ ਤੇ ਫਿਰ ਆਪਣੀ ਗਾਥਾ ਬਿਆਨਣ ਲੱਗਾ, "ਮੇਰੀ ਪਤਨੀ ਨੂੰ ਤਾਂ ਕਸਰ ਸੀ ਹੀ, ਫਿਰ ਛੋਟੀ ਨੂੰ ਵੀ ਹੋਣ ਲੱਗ ਪਈ। ਜਦੋਂ ਮੈਰੀ ਪਤਨੀ ਸਿਰ ਮਾਰਦੀ ਹੈ ਤਾਂ ਨਾਲ ਹੀ ਭਰਜਾਈ ਵੀ ਲੱਗ ਪੈਂਦੀ ਹੈ। ਇਹ ਚੱਕਰ ਛੇ ਮਹੀਨਿਆਂ ਤੋਂ ਚੱਲ ਰਿਹੈ। ਅਸੀਂ ਤਾਂ ਚੇਲਿਆਂ, ਬਾਬਿਆਂ ਕੋਲ ਜਾ-ਜਾ ਅੱਕ ਗਏ ਹਾਂ, ਕਿਤੋਂ ਭੋਰਾ ਫਰਕ ਨੀਂ ਪਿਆ ਹਾਂ! ਸਾਡਾ ਘਰ ਜਰੂਰ ਉਜੜ ਗਿਐ। ਸਾਡੇ ਦੋਹਾਂ ਭਰਾਵਾਂ 'ਚੋਂ ਇਕ ਕੰਮ ਤੇ ਜ਼ਾਂਦੈ ਤੇ ਦੂਸਰਾ ਘਰ ਦਾ ਕੰਨ ਬਾਰ ਵੇਖਦਾ ਹੈ। ਇਹਨਾਂ ਵਿਚਾਰੀਆਂ ਦਾ ਤਾਂ ਖੇਸ਼ਣ ਦਾ ਕੰਮ ਨੀਂ ਮੁੱਕਦਾ ਸਾਰੀ ਦਿਹਾੜੀ। ਮਾਂ ਤੋਂ ਉਂਜ ਨਹੀਂ ਹੁੰਦਾ ਕੁਸ਼, ਸਾਡੀ ਤਾਂ ਜਾਨ ਕੁੜਿੱਕੀ 'ਚ ਫਸੀ ਐ। ਤੁਸੀਂ ਇਹਨਾਂ ਦਾ ਕੋਈ ਬੰਨ੍ਹ-ਸੁਭ ਕਰੋ ਅਸੀਂ ਉਨਰ ਭਰ ਥੋਡਾ ਅਹਿਸਾਨ ਨੀਂ ਭੁੱਲਦੇ।"

ਸਾਰੀ ਗਾਥਾ ਸੁਣਨ ਤੋਂ ਬਾਅਦ ਉਸ ਸਮੇਂ ਉਥੇ ਹਾਜ਼ਰ ਕਰਕ ਤਰਕਸ਼ੀਲਾਂ ਮਹਿੰਦਰ ਸਿੰਘ, ਸੂਰਜ ਭਾਨ, ਸੁਖਰਾਜ ਤੇ ਕ੍ਰਿਸ਼ਨ ਨੇ ਬੈਠਕੇ ਕੇਸ ਬਾਰੇ ਪੁਨਰ-ਵਿਚਾਰ ਕੀਤੀ ਤੇ ਪਹਿਲਾਂ ਉਸ ਵਿਅਕਤੀ ਦੀ ਪਤਨੀ ਜਿਸ 'ਚ ਪੀਰ ਬੋਲਦਾ ਸੀ ਨਾਲ ਗੱਲਬਾਤ ਸ਼ੁਰੂ ਕੀਤੀ ਗਈ। ਜਦ ਉਸਨੂੰ ਪੁਛਿਆ ਗਿਆ ਕਿ ਤੇਰਾ ਨਾਂ ਕੀ ਐ? ਤਾਂ ਉਸ ਆਖਿਆ, "ਮੈਂ ਲਾਲਾਂ ਆਲਾ ਪੀਰ ਹਾਂ।" ਦੋਬਾਰਾ ਰਿਰ ਪੁੱਖਣ ਤੇ ਉਸਨੇ ਇਹੋ ਜੁਆਬ ਦਿੱਤਾ। ਤੀਸਰੀ ਵਾਰ ਉਸਨੂੰ ਸਮਝਾਉਂਦਿਆਂ ਆਖਆ, "ਤੈਨੂੰ ਬੰਦਿਆਂ ਵਾਂਗ ਆਖਦੇ ਹਾਂ, ਸਿੱਧੀ ਤਰ੍ਹਾਂ ਆਪਣਾ ਨਾਂ ਦੱਸ! ਸਾਨੂੰ ਪਾਖੰਡੀ ਚੇਲੇ ਨਾ ਸਮਝ ਰੱਖੀਂ, ਜਿਹਨਾਂ ਨੂੰ ਤੂੰ ਹੁਣ ਤੱਕ ਡਰਾਇਆ ਹੈ। ਸਾਨੂੰ ਸਾਰੀ ਕਹਾਣੀ ਦਾ ਪਤਾ ਹੈ। ਸਾਡੇ ਨਾਲ ਚੰਗੀ ਤਰ੍ਹਾਂ ਗੱਲ ਕਰ। ਹਾਂ! ਤੇਰਾ ਨਾਂ ਕੀ ਹੈ/ "ਜੀ, ਮੇਰਾ ਨਾਂ ਸੀਤੋ ਹੈ।" ਉਹ ਬੋਲੀ। ਫਿਰ ਦੋ ਤਿੰਨ ਟ੍ਰਿਕ ਵਿਖਾ ਕੇ ਉਸਦੀ ਅਕਲ ਚਿਕਾਣੇ ਲਿਆਂਦੀ ਗਈ। ਅਸੀਂ ਉਸਨੂੰ ਸਮਪਾਇਆ, "ਦੇਖ ਭਾਈ! ਸਾਨੂੰ ਤੇਰੀ ਸਾਰੀ ਕਾਰਸਤਾਨੀ ਦਾ ਪਤਾ ਲੱਗ ਗਿਐ। ਸਾਡੇ ਕੋਲ ਹੁਣ ਕੋਈ ਝੂਠ ਨਹੀਂ ਚੱਲਣਾ। ਜੇਕਰ ਸਿੱਧੀ ਤਰਾਂ ਅਸ਼ਲੀਅਤ ਦੱਸ ਦੇਵੇਂ ਤਾਂ ਚੰਗੀ ਗੱਲ ਹੈ ਜੇਕਰ ਅਸੀਂ ਤੇਰੇ ਪਤੀ ਨੂੰ ਅਸਲ ਕਹਾਨੀ ਦੱਸ ਦਿੱਤੀ ਤਾਂ ਤੇਰੇ ਲਈ ਬਹੁਤ ਮਾੜਾ ਹੋਵੇਗਾ। ਅਸੀਂ ਉਸਨੂੰ ਉਦਾਹਰਣਾਂ ਸਮੇਤ ਸਭਝਾਇਆ ਕਿ ਭੂਤਾਂ-ਪ੍ਰੇਤਾਂ, ਰੂਹਾਂ, ਬਾਬਿਆਂ ਦੇ ਕਲਪਿਤ ਨਾਨਾਂ ਤੇ ਬਹੁਤ ਕੁਝ ਹੁੰਦਾ ਹੈ, ਅਸੀਂ ਅਜਿਹੇ

ਹਜ਼ਾਰਾਂ ਮਰੀਜ਼ਾਂ ਨੂੰ ਵਿਗਿਆਨਕ ਢੰਗਾਂ ਨਾਲ ਠੀਕ ਕੀਤਾ ਹੈ। ਅਸੀਂ ਅਜਿਹੇ ਲੋਕਾਂ ਦੀ ਹਰ ਮਰਜ ਨੂੰ ਸਮਝਦੇ ਹਾਂ।" ਪਹਿਲਾਂ ਤਾਂ ਉਸਤੇ ਸਾਡੀਆ ਗੱਲਾਂ ਦਾ ਕੋਈ ਖਾਸ ਅਸਰ ਨਹੀਂ ਹੋਇਆ ਪਰੰਤੂ ਵਾਰ-ਵਾਰ ਸਮਝਾਉਣ, ਜ਼ੋਰ ਪਾਉਣ ਤੇ ਉਹ ਫੁੱਟ ਪਈ। "ਮੈਂ ਮਾਪਿਆਂ ਦੀ ਕੱਲੀ-ਕਾਰੀ ਧੀ ਹਾਂ, ਪੇਕੀਂ ਚੰਗਾ ਖਾਂਦੀ-ਪੀਂਦੀ ਸਾਂ। ਕੰਮ ਕਾਰ ਮੇਰੀ ਮਾਂ ਕਰ ਛੱਡਦੀ ਸੀ। ਵਿਆਹ ਤੋਂ ਬਾਅਦ ਮੇਰੇ ਤੇ ਦੁੱਖਾਂ ਦਾ ਪਹਾੜ ਟੁੱਟ ਪਿਆ। ਸਹੁਰੇ ਘਰ ਭੰਗ-ਭੁਜਦੀ ਹੈ, ਕੰਮ ਤੋਂ ਇਕ ਮਿੰਟ ਵਿਹਲ ਨੀਂ ਮਿਲਦਾ। ਮੇਰੀ ਮਾਂ ਨੇ ਇਹਨਾਂ ਨੂੰ ਗੱਲਾਂ-ਗੱਲਾਂ 'ਚ ਬਥੇਰਾ ਸਮਝਾਇਆ ਆਖਿਰ ਮੈਨੂੰ 'ਕਸਰ' ਦਾ ਬਹਾਨਾ ਬਣਾਉਣਾ ਪਿਆ। ਮੈਂ ਸੋਚਦੀ ਸਾਂ, ਇਹਨਾਂ ਨੂੰ ਅਕਲ ਆਜੂਗੀ,ਮੇਰੀ ਸੇਵਾ ਕਰਨਗੇ ਹੋਰ ਨਹੀਂ ਤਾਂ ਅੱਡ ਤਾਂ ਹੋ ਈ ਜਾਵਾਂਗੇ। ਛੋਟੇ ਦੇ ਵਿਆਹ ਤੋਂ ਬਾਅਦ ਮੈਂ ਇਹ ਕੰਮ ਵੱਡੀ ਪੱਧਰ ਤੇ ਸ਼ੁਰੂ ਕਰ ਦਿੱਤਾ, ਪਰ ਕੁਸ਼ ਪੱਲੇ ਨੀਂ ਪਿਆ। ਹੁਣ ਮੈਂ ਦੂਸਰੇ ਬੱਚੇ ਦੀ ਮਾਂ ਬਣਨ ਵਾਲੀ ਹਾਂ, ਪਰ ਇਹ ਮੇਰਾ ਭੋਰਾ ਖਿਆਲ ਨੀਂ ਰੱਖਦੇ। ਮਜਬੂਰਨ ਮੈਨੂੰ ਲਾਲਾਂ ਆਲੇ ਪੀਰ ਦੇ ਨਾਂ ਤੇ ਖੇਡਣ ਦਾ ਪ੍ਰਪੰਚ ਰਚਣਾ ਪੈਂਦਾਂ ਹੈ। ਹੋਰ ਕੀਹਦਾ ਜੀਅ ਕਰਦੈ ਕਿ ਦੂਸਰਿਆਂ ਨੂੰ ਤੰਗ ਕਰੇ।" ਅਸੀਂ ਉਸਨੂੰ ਵਿਸ਼ਵਾਸ ਦਿਵਾਇਆ ਕਿ ਉਸਦੀ ਪੂਰੀ ਮੱਦਦ ਕਰਾਂਗੇ ਤੇ ਮਸਲਾ ਹੱਲ ਕਰਨ ਲਈ ਹਰ ਹੀਲਾ ਵਰਤਾਂਗੇ। ਫਿਰ ਅਸੀਂ ਛੋਟੀ ਨਾਲ ਗੱਲਬਾਤ ਆਰੰਭੀ। ਗੱਲਬਾਤ ਦੇ ਆਰੰਭ 'ਚ ਅਸੀਂ ਉਸਨੂੰ ਦਸਿਆ ਕਿ ਅਸੀਂ ਤੇਰੀ ਜਠਾਣੀ ਨੂੰ ਮਨਾ ਲਿਆ ਹੈ, ਉਹ ਐਵੇਂ ਪਾਖੰਡ ਕਰਦੀ ਸੀ। ਹੁਣ ਤੂੰ ਦੱਸ, ਤੈਨੂੰ ਕੀ ਤਕਲੀਫ ਹੈ ? ਉਹ ਇਹ ਸਭ ਸੁਣ ਕੇ ਡਰ ਗਈ ਤੇ ਪਹਿਲੇ ਹੱਲੇ ਹੀ ਮੰਨ ਗਈ। ਉਹ ਬੋਲੀ, "ਜੇਕਰ ਥੋਨੂੰ ਪਤਾ ਲੱਗ ਹੀ ਗਿਐ ਤਾਂ ਤੁਹਾਥੋਂ ਕਾਹਦਾ ਲੁਕੋ। ਘਰ ਦਾ ਕੰਮ ਬਾਹਲਾ ਸੀ, ਵੱਡੀ ਤਾਂ ਕੰਮ ਨੂੰ ਹੱਥ ਨੀਂ ਸੀ ਲਾਉਂਦੀ, ਸੱਸ ਤੋਂ ਕੁਸ਼ ਹੁੰਦਾ ਨੀਂ ਸੀ। ਮੈਂ ਦੋ-ਚਾਰ ਦਿਨ ਵੇਖਿਆ, ਉਹਨੂੰ ਵੇਖਕੇ ਮੈਂ ਵੀ ਸਿਰ ਮਾਰਨ ਲੱਗ ਪਈ। ਮੇਰੇ ਕੋਲ ਇਸ ਤੋਂ ਬਗੈਰ ਕੋਈ ਹੋਰ ਚਾਰਾ ਨਹੀਂ ਸੀ।" ਫਿਰ ਅਸੀਂ ਉਹਨਾਂ ਦੋਹਾਂ (ਦਰਾਣੀ-ਜੇਠਾਣੀ) ਨੂੰ ਇਕੱਠਿਆਂ ਬਿਠਾ ਕੇ ਸਮਝਾਇਆ, "ਅੱਜ ਤੋਂ ਬਾਅਦ ਤੁਸੀਂ ਘਰ ਦਾ ਕੰਮ ਵੰਡ ਕੇ ਕਰਨਾ ਹੈ, ਜੇਕਰ ਤੁਸੀਂ ਠੀਕ ਢੰਗ ਨਾਲ ਰਹੋਂਗੀਆਂ ਤਾਂ ਆਉਣ ਵਾਲੇ ਸਮੇਂ 'ਚ ਤੁਹਾਡੇ ਪਤੀ ਤੁਹਾਡੇ ਨਾਲ ਮਿਲ ਕੇ ਚੱਲਣਗੇ। ਤੁਸੀਂ ਸਲਾਹ ਕਰਕੇ ਵੱਖ ਹੋ ਜਾਣਾ। ਜਿਥੋਂ ਤੱਕ ਘਰ 'ਚ ਗਰੀਬੀ ਦਾ ਸੁਆਲ ਹੈ ਇਸ ਸਬੰਧੀ ਤੁਹਾਨੂੰ ਸਮੇਂ ਨਾਲ ਸਮਝੌਤਾ ਕਰਨਾ ਪਊ। ਰਲ-ਮਿਲ ਕੇ ਕੰਮ ਕਰੋਂ ਤਾਂ ਚੰਗਾ ਖਾ-ਪੀ ਸਕਣਾ ਤੁਹਾਡੇ ਲਈ ਅਸੰਭਵ ਨਹੀਂ ਹੈ। ਅੱਜ ਤੋਂ ਬਾਅਦ ਤੁਸੀਂ ਕਿਸੇ ਕਿਸਮ ਦਾ ਕੋਈ ਪਾਖੰਡ ਨਹੀਂ ਕਰਨਾ। ਜੇਕਰ ਅਜਿਹਾ ਕਰਨ ਦੀ ਕੋਸ਼ਿਸ਼ ਕੀਤੀ ਤਾਂ ਤੁਹਾਡੇ ਲਈ ਚੰਗਾ ਨਹੀਂ ਹੋਵੇਗਾ। ਤੁਹਾਡਾ ਖਿਆਲ ਰੱਖਣ ਸਬੰਧੀ ਅਸੀਂ ਤੁਹਾਡੀ ਪਤੀਆਂ ਨੂੰ ਸਮਝਾ ਦਿਆਂਗੇ। ਉਹਨਾਂ ਸਾਨੂੰ ਵਿਸ਼ਵਾਸ ਦਿਵਾਇਆ ਕਿ ਉਹ ਅੱਗੇ ਤੋਂ ਕਿਸੇ ਕਿਸਮ ਦਾ ਕੋਈ ਪਾਖੰਡ ਨਹੀਂ ਕਰਨਗੀਆਂ। ਅਸੀਂ ਉਹਨਾਂ ਨਾਲ ਆਏ ਵਿਅਕਤੀ ਨੂੰ ਅਸਿੱਧੇ ਰੂਪ 'ਚ ਕਹਾਣੀ ਸਮਝਾਈ ਤੇ ਬਣਦੇ ਸੁਝਾਅ ਦਿੱਤੇ। ਉਸ ਦਿਨ ਤੋਂ ਬਾਅਦ 'ਲਾਲਾਂ ਆਲਾ ਪੀਰ' ਉਸ ਪਰਿਵਾਰ ਦੀਆਂ ਨੂੰਹਾਂ 'ਚ ਕਦੀ ਨਹੀਂ ਆਇਆ।

ਬਿਨਾਂ ਸ਼ੱਕ ਅਜਿਹੀਆਂ ਸਮਾਜਿਕ, ਆਰਥਕ ਮੁਸ਼ਕਲਾਂ ਦਾ ਹੱਲ ਲੋਕਾਂ ਦੀ ਸੂਝ ਦੇ ਵਿਕਾਸ ਤੇ ਸੁਚੱਜੇ ਪ੍ਰਬੰਧ ਨਾਲ ਹੀ ਹੋਵੇਗਾ ਫਿਰ ਵੀ ਲੋਕਾਂ ਨੂੰ ਉਹਨਾਂ ਦੀਆਂ ਅਜਿਹੀਆਂ ਮੁਸ਼ਕਲਾਂ ਤੋਂ ਜਾਣੂ ਕਰਵਾ ਕੇ, ਵਹਿਮਾਂ-ਭਰਮਾਂ ਤੋਂ ਮੁਕਤ ਕਰਕੇ ਤੇ ਸਹੀ ਰਾਹ ਤੋਰਨ ਲਈ ਜੁਟਾਏ ਯਤਨ ਵਿਅਰਥ ਨਹੀਂ ਜਾਣਗੇ। ●

# ਰਿਸਕ

"ਮੈਂ ਵਾਅਦਾ ਕਰਦਾ ਹਾਂ ਕਿ ਜਦ ਤਕ ਸਮਾਜ ਤੋਂ ਵਹਿਮਾਂ ਭਰਮਾਂ ਦਾ ਖਾਤਮਾ ਨਹੀਂ ਕਰ ਲੈਂਦਾ, ਮੈਂ ਚੈਨ ਨਾਲ ਨਹੀਂ ਬੈਠਾਂਗਾ" ਨੇਤਾ ਜੀ ਦੇ ਭਾਸ਼ਨ ਨੂੰ ਸੁਣਕੇ ਤਾੜੀਆਂ ਦਾ ਅੰਬਾਰ ਜਿਹਾ ਲੱਗ ਗਿਆ। ਵਾਪਸ ਜਾਣ ਲੱਗਿਆਂ ਕਾਫਲਾ ਹਾਲੀ ਗੇਟ ਤੋਂ ਬਾਹਰ ਹੀ ਪਹੁੰਚਿਆ ਸੀ ਕਿ ਬਿੱਲੀ ਨੇ ਰਸਤਾ ਕੱਟ ਦਿੱਤਾ। "ਅੱਜ ਮੇਰੇ ਮੰਤਰੀ ਬਨਣ ਦੇ ਪੂਰੇ ਚਾਂਸ ਹਨ ਤੇ ਉਪਰੋਂ ਇਹ ਅਪਸ਼ਗਨ ਹੋ ਗਿਆ।" ਨੇਤਾ ਜੀ ਨੇ ਕੁਝ ਸੋਚਿਆ ਤੇ ਕਿਹਾ "ਡਰਾਈਵਰ, ਗੱਡੀ ਦੂਸਰੇ ਪਾਸਿਓਂ ਲੈ ਚੱਲ, ਅੱਜ ਮੈਂ ਕੋਈ ਰਿਸਕ ਨਹੀਂ ਲੈਣਾ ਚਾਹੁੰਦਾ। ●

—ਜਗਜੀਤ ਸਿੰਘ



# ਕੀ ਇਉਂ ਵੀ ਹੋ ਸਕਦਾ ਹੈ ? 'ਅਗਾਂਹਵਧੂ ਲੇਖਕ' ਗੈਰ ਵਿਗਿਆਨਕ ਘਟਨਾ ਨੂੰ ਇਉਂ ਪਰਚਾਰੇ।

ਖੁਸ਼ਵੰਤ ਬਰਗਾੜੀ

ਪੰਜਾਬੀ ਦੇ ਦੋ ਪ੍ਰਮੁੱਖ ਅਖਬਾਰਾਂ ਅਜੀਤ ਅਤੇ ਟ੍ਰਿਬਿਊਨ ਵਿਚ 9 ਅਤੇ 6 ਦਸੰਬਰ ਨੂੰ ਇਹ ਖਬਰ ਪੜ੍ਹੀ ਸੀ ਕਿ ਫਰੀਦਕੋਟ ਜ਼ਿਲੇ ਦੇ ਪਿੰਡ ਬੰਬੀਹਾ ਭਾਈ ਵਿਚ ਇਕ ਵਿਅ-ਕਤੀ ਦੇ ਸੱਪ ਲੜਣ ਤੋਂ ਬਾਅਦ ਉਸਦੀ ਗੰਧ ਉਸਦੇ ਸਰੀਰ ਵਿਚ ਪੈਦਾ ਹੋ ਗਈ ਹੈ। ਜਿਸ ਕਾਰਨ ਹਰ ਮਹੀਨੇ ਸੰਗਰਾਂਦ ਨੂੰ ਸੱਪ ਉਸਨੂੰ ਲੜਨ ਲਈ ਦੌੜੇ ਆਉਂਦੇ ਹਨ। ਖਬਰ ਪੜ੍ਹਣ ਤੋਂ ਅਗਲੇ ਹੀ ਦਿਨ ਤਰਕਸ਼ੀਲ ਸੁਸਾਇਟੀ ਇਲਾਕਾ ਬਰਗਾੜੀ ਦੀ ਟੀਮ ਘਟਨਾ ਦੀ ਪੜਤਾਲ ਕਰਨ ਗਈ। ਟੀਮ ਮੈਂਬਰ ਕ੍ਰਿਸ਼ਨ ਬਰਗਾੜੀ, ਚੰਨਣ ਵਾਂਦਰ ਪ੍ਰਧਾਨ ਇਲਾਕਾ ਬਰਗਾੜੀ ਮਹਿੰਦਰ, ਖੁਸ਼ਵੰਤ ਬਰਗਾੜੀ, ਪ੍ਰੇਮ ਸਿੰਘ ਦੇ ਪੜਤਾਲ ਕਰਨ ਤੇ ਪਤਾ ਲਗਿਆ ਕਿ ਬਲਦੇਵ ਬੰਬੀਹਾ ਨੇ ਸੰਬੰਧਿਤ ਘਰ ਦੀ ਸਹਿਮਤੀ ਤੋਂ ਬਿਨਾਂ ਹੀ ਇਹ ਖਬਰ ਦਾਗ ਦਿੱਤੀ ਕਿਉਂਕਿ ਅਗਾਂਹਵਧੂ ਬੰਬੀਹਾ ਜੀ ਪ੍ਰੈਸ ਵਿਚ ਆਪਣੇ ਆਪ ਨੂੰ ਹੋਰ ਚਮਕਾ ਸਕਣ। ਬੰਬੀਹਾ ਲਿਖਦਾ ਹੈ ਕਿ ਲੜਕੇ ਨੂੰ ਕੱਟਣ ਵਾਲੀ ਮਾਦਾ ਸੱਪਣੀ ਸੀ ਅਤੇ ਉਹ ਬਹਾਰ ਵਿਚ ਸੀ ਦੇ ਕੱਟਣ ਨਾਲ ਲੜਕੇ ਵਿਚ ਗੰਧ ਪੈਦਾ ਹੋ ਗਈ। ਹੁਣ ਹਰ ਮਹੀਨੇ ਵਿਸ਼ੇਸ਼ ਦਿਨ ਤੇ ਸੱਪ ਲੜਕੇ ਨੂੰ ਕੱਟਣ ਲਈ ਦੌੜੇ ਆਉਂਦੇ ਹਨ। ਪਹਿਲਾਂ ਅਸੀਂ ਬੰਬੀਹਾ ਜੀ ਨੂੰ ਪੁਛਣਾ ਚਾਹੁੰਦੇ ਹਾਂ ਕਿ ਸੱਪ ਉਸਨੇ ਦੌੜੇ ਆਉਂਦੇ ਖੁਦ ਦੇਖੇ ਹਨ। ਤੇ ਉਸ ਨੇ ਕਿਸ ਲਬਾਰਟਰੀ ਵਿਚ ਟੈਸਟ ਕਰਵਾਇਆ ਹੈ ਕਿ ਕੱਟਣ ਵਾਲਾ ਸੱਪ ਮਾਦਾ ਸੀ। ਅਤੇ ਉਹ ਬਹਾਰ ਵਿਚ ਸੀ। ਕਿਸ ਡਾਕਟਰ ਤੋਂ ਪੜਤਾਲ ਕਰਵਾਈ ਹੈ ਕਿ ਇਸ ਤਰਾਂ ਗੰਧ ਪੈਦਾ ਹੋ ਸਕਦੀ ਹੈ। ਖਬਰ ਵਿਚ ਇਹਨਾਂ ਗੱਲਾਂ ਦਾ ਕੋਈ ਹਵਾਲਾ ਨਹੀਂ ਹੈ। ਸਾਨੂੰ ਇਸ ਗੱਲ ਤੇ ਹੈਰਾਨੀ ਹੈ ਕਿ ਬੰਬੀਹਾ ਜੀ ਬਿਨਾ ਪੜਤਾਲ ਕੀਤੇ ਅਜਿਹੀ ਝੂਠੀ ਖਬਰ ਲਵਾ ਦੇਣਗੇ। ਹੈਰਾਨੀ ਦੀ ਗੱਲ ਹੈ ਕਿ ਬੰਬੀਹਾ ਜੀ ਜ਼ਿਥੇ ਪੜ੍ਹਾਉਂਦੇ ਹਨ ਉਥੋਂ ਸਿਰਫ 20 ਮੀਟਰ ਤੇ ਇਲਾਕਾ ਇਕਾਈ ਦੇ ਪ੍ਰਧਾਨ ਦਾ ਘਰ ਹੈ। ਬੰਬੀਹਾ ਜੀ ਉਹਨਾਂ ਨਾਲ ਗਲਬਾਤ ਨਹੀਂ ਕਰ ਸਕੇ। ਬੰਬੀਹਾ ਜੀ ਦੇ ਪ੍ਰਧਾਨ ਨਾਲ ਨੇੜਲੇ ਸੰਬੰਧ ਵੀ ਹਨ ਤੇ 6 ਕਿਲੋਮੀਟਰ ਤੇ ਬਰਗਾੜੀ ਵਿਖੇ ਤਰਕਸ਼ੀਲ ਸੁਸਾਇਟੀ ਦਾ ਦਫਤਰ ਹੈ। ਬੰਬੀਹੇ ਨੇ ਇਹਨਾਂ ਨਾਲ ਕੋਈ ਸੰਪਰਕ ਨਹੀਂ ਕੀਤਾ। ਇਸ ਗੱਲ ਤੋਂ ਲੇਖਕ ਦੇ ਅਗਾਂਹਵਧੂ ਹੋਣ ਦਾ ਅੰਦਾਜਾ ਪਾਠਕ ਖੁਦ ਲਾ ਸਕਦੇ ਹਨ ਅਤੇ ਬੰਬੀਹਾ ਅਖਬਾਰ ਵਿਚ ਇਨਾਮ ਦੀ ਗੱਲ ਰਚਦਾ ਹੈ ਜਿਵੇਂ ਕਿ ਉਹ ਤਰਕਸ਼ੀਲ ਸੁਸਾਇਟੀ ਬਾਰੇ ਜਾਣਦਾ ਹੀ ਨਹੀਂ, ਜਿਸ ਦਿਨ ਬੰਬੀਹਾ ਖਬਰ ਦਿੰਦਾ ਹੈ ਉਸੇ ਦਿਨ ਬਰਗਾੜੀ ਵਿਖੇ ਸਭਿਆਚਾਰਕ ਮੇਲਾ ਸੀ ਜਿਸ ਵਿਚ ਕ੍ਰਿਸ਼ਨ ਬਰਗਾੜੀ ਨੇ ਸਟੇਜ ਤੋਂ ਐਲਾਨ ਕੀਤਾ ਸੀ ਕਿ ਕਿਸੇ ਵੀ ਗੈਰ-ਵਿਗਿਆਨਕ ਘਟਨਾ ਵਾਪਰਦੀ ਹੈ ਤਾਂ ਸਾਡੇ ਨਾਲ ਸੰਪਰਕ ਕੀਤਾ ਜਾਵੇ। ਬੰਬੀਹਾ ਵੀ ਇਸ ਪ੍ਰੋਗਰਾਮ ਵਿਚ ਸ਼ਾਮਲ ਸੀ ਅਤੇ ਪੱਤਰ ਪ੍ਰੇਰਕ ਨੂੰ ਉਸੇ ਦਿਨ ਹੀ ਖਬਰ ਦਿੱਤੀ ਇਸ ਗੱਲ ਤੋਂ ਸਿੱਧ ਹੁੰਦਾ ਹੈ ਕਿ ਉਸਦਾ ਦਿਮਾਗੀ ਪੱਧਰ ਠੀਕ ਨਹੀਂ ਹੈ। ਨਹੀਂ ਤਾਂ ਉਹ ਬਹੁਤ ਸੌਖੇ ਢੰਗ ਨਾਲ ਸਾਡੇ ਨਾਲ ਸੰਪਰਕ ਕਰ ਸਕਦਾ ਸੀ ਅਸੀਂ ਬੰਬੀਹਾ ਜੀ ਨੂੰ ਕਹਿੰਦੇ ਹਾਂ ਕਿ ਉਹਨਾਂ ਨੇ ਜੋ 1000 ਰੁਪੈ ਦਾ ਇਨਾਮ ਰੱਖਿਆ ਸੀ ਉਸ ਨਾਲ ਕਿਸੇ ਮਨੋ-ਰੋਗ ਮਾਹਿਰ ਡਾਕਟਰ ਤੋਂ ਆਪਣਾ ਇਲਾਜ ਕਰਾਉਣ। ਖਬਰ ਲੱਗਣ ਤੋਂ ਪਹਿਲਾ ਤਾਂ ਬੰਬੀਹਾ ਜੀ ਨੂੰ ਤਰਕਸ਼ੀਲ ਨਹੀਂ ਦਿੱਸੇ। ਜਦੋਂ ਅਸੀਂ ਸਾਰੀ ਪੜਤਾਲ ਕਰ ਲਈ ਤਾਂ ਫੇਰ ਉਸਨੂੰ ਪ੍ਰਧਾਨ ਦਾ ਘਰ ਵੀ ਦਿਸ ਗਿਆ ਤੇ ਕਹਿਣ ਲੱਗੇ ਕਿ ਤੁਸੀਂ ਘਰ ਦਿਆਂ ਨੂੰ ਡਰਾਕੇ ਪੜਤਾਲ ਕੀਤੀ ਹੈ। ਪਰ ਅਸਲ ਵਿਚ ਉਸ ਨੂੰ ਡਰ ਸੀ ਕਿ ਉਸਦਾ ਆਪਣਾ ਭਾਂਡਾ ਚੋਰਾਹੇ ਵਿਚ ਭੱਜਿਆ ਜਾਵੇਗਾ। ਉਹ ਪ੍ਰਧਾਨ ਨੂੰ ਕਹਿਣ ਲੱਗੇ ਕਿ ਉਹਨਾਂ ਨੇ ਘਰਦਿਆਂ ਨੂੰ ਡਰਾ ਕੇ ਪੜਤਾਲ ਕੀਤੀ ਹੈ। ਤਾਂ ਪ੍ਰਧਾਨ

ਨੇ ਬੰਬੀਹਾ ਜੀ ਨੂੰ ਕਿਹਾ ਕਿ ਉਹ ਮੇਰੇ ਨਾਲ ਸਬੰਧਿਤ ਘਰ ਚੱਲਣ ਤਾਂ ਬੰਬੀਹਾ ਜੀ ਨੇ ਫੇਰ ਨਾਲ ਜਾਣ ਤੋਂ ਇਨਕਾਰ ਕਰ ਦਿੱਤਾ। ਪਰ ਪ੍ਰਧਾਨ ਨੇ ਪਿੰਡ ਦੇ ਪਤਵੰਤਿਆਂ ਨੂੰ ਲੈ ਕੇ ਸਬੰਧਿਤ ਘਰ ਪਹੁੰਚੇ ਤੇ ਲੜਕੇ ਅਤੇ ਪਰਿਵਾਰ ਨੂੰ ਪੁਛਿਆ ਕਿ ਅਸੀਂ ਤੁਹਾਨੂੰ ਡਰਾਇਆ ? ਤਾਂ ਲੜਕੇ ਨੇ ਕਿਹਾ ਕਿ ਨਹੀਂ ਇਹ। ਤਾਂ ਸੀ ਅਖੌਤੀ ਅਗਾਂਹਵਧੂ ਲੇਖਕ ਬੰਬੀਹਾ ਜੀ ਦਾ ਕਾਰਨਾਮਾ ਜੋ ਆਪਣੇ ਆਪ ਨੂੰ ਬੁਧੀਜੀਵੀ ਅਖਵਾ ਕੇ ਖੁਸ਼ ਹੁੰਦਾ ਹੈ :

ਲੜਕੇ ਨੂੰ ਸੱਪ ਲੜਨ ਦੀ ਘਟਨਾ ਦੀ ਅਸਲੀਅਤ ਇਸ ਤਰ੍ਹਾਂ ਸੀ ਕਿ ਭਾਦੋਂ ਦੇ ਦਿਨਾਂ 'ਚ ਮੁੰਡੇ ਦੇ ਖੇਤ ਪੱਠੇ ਲੈਣ ਗਏ ਦੇ ਅਚਾਨਕ ਸੱਪ ਲੜ ਗਿਆ। ਇਤਫਾਕ ਵੱਸ ਮਹੀਨੇ ਕੁ ਬਾਅਦ ਉਸਨੂੰ ਸੱਪ ਫੇਰ ਡੰਗ ਮਾਰ ਗਿਆ। ਉਸ ਤੋਂ ਬਾਅਦ ਲੜਕਾ ਮਾਨਸਿਕ ਤੌਰ ਤੇ ਇੰਨਾ ਡਰ ਚੁੱਕਾ ਸੀ ਕਿ ਉਸਨੂੰ ਰੱਸੀ ਵੀ ਸੱਪ ਨਜ਼ਰ ਆਉਂਦੀ ਸੀ। ਉਸਦਾ ਭਰਮ ਕਿੰਨਾ ਵੱਧ ਚੁੱਕਾ ਸੀ ਇਸਦਾ ਪਤਾ ਉਸਦੇ ਇਸ ਤਰ੍ਹਾਂ ਦੱਸਣ ਤੋਂ ਲਗਦਾ ਹੈ ਕਿ ਇਕ ਦਿਨ ਉਹ ਸਾਈਕਲ ਤੇ ਜਾ ਰਿਹਾ ਕਿ ਸੱਪ ਦੌੜਕੇ ਆਇਆ ਅਤੇ ਭੱਜੇ ਜਾਂਦੇ ਸਾਈਕਲ ਨੂੰ ਕੱਟ ਕੇ ਮੁੜ ਗਿਆ! ਕਿਸੇ ਚੀਜ ਤੋਂ ਇਸ ਤਰ੍ਹਾਂ ਬੇਹਿਸਾਬਾ ਡਰ ਬੈਠ ਜਾਣ ਦੇ ਮਾਨਸਿਕ ਰੋਗ ਨੂੰ ਮਨੋਵਿਗਿਆਨ ਵਿਚ ਫੋਬੀਆ ਕਿਹਾ ਜਾਂਦਾ ਹੈ। ਇਹ ਇਸ ਫੋਬੀਏ ਦਾ ਸਿੱਟਾ ਹੀ ਸੀ ਕਿ ਉਸਨੂੰ ਵਾਰ ਵਾਰ ਸੱਪ ਦੇ ਭੁਲੇਖੇ ਪੈਣ ਲੱਗੇ। ਤਰ੍ਹਾਂ ਤਰ੍ਹਾਂ ਦੇ 'ਸਿਆਣਿਆਂ' ਦੇ ਚੱਕਰਾਂ 'ਚ ਪੈ ਜਾਣ ਨਾਲ ਉਸਦੇ ਮਨ ਵਿਚ ਇਹ ਭੁਲੇਖੇ ਹੋਰ ਪੱਕੇ ਹੋ ਗਏ।

ਜਿਥੋਂ ਤੱਕ ਸੰਗਰਾਂਦ ਵਾਲੇ ਦਿਨ ਸੱਪ ਲੜਨ ਦੀ ਗੱਲ ਸੀ ਅਸੀਂ ਲੜਕੇ ਦੇ ਬਾਪ ਨੂੰ ਕਿਹਾ ਕਿ ਮੁੰਡੇ ਨੂੰ ਅਸੀਂ ਸੰਗਰਾਂਦ ਵਾਲੇ ਦਿਨ ਆਪਣੇ ਕੋਲ ਰੱਖਾਂਗੇ ਜਾਂ ਉਸ ਨੂੰ 15 20 ਬੰਦਿਆਂ ਵਿਚ ਖੜਾ ਕਰਕੇ ਸੱਪ ਛੱਡਾਂਗੇ। ਜੇਕਰ ਤੁਹਾਡੇ ਮੁਤਾਬਕ ਲੜਕੇ ਵਿਚ ਗੰਧ ਹੋਈ ਤਾਂ ਸੱਪ ਉਸ ਵੱਲ ਦੌੜਿਆਂ ਆਵੇਗਾ। ਮੁੰਡੇ ਦਾ ਪਿਉ ਇਉਂ ਕਹਿਕੇ ਟਾਲ ਗਿਆ ਕਿ ਅਸੀਂ ਹੁਣ ਮੁੰਡੇ ਦਾ ਇਲਾਜ ਕਰਵਾ ਲਿਆ ਹੈ। ਫਿਰ ਵੀ ਅਸੀਂ ਸੰਗਰਾਂਦ ਵਾਲੇ ਦਿਨ ਫੇਰ ਜਾਣ ਦਾ ਫੈਸਲਾ ਕੀਤਾ।

**15-12-92 ਦੀ ਪੜਤਾਲ :-** 15-12-92 ਸੰਗਰਾਂਦ ਵਾਲੇ ਦਿਨ ਅਸੀਂ ਫੇਰ ਬੰਬੀਹਾ ਭਾਈ ਗਏ ਉਥੇ ਜਾਣ ਤੇ ਲੜਕੇ ਦੇ ਬਾਪ ਨੇ ਦਸਿਆ 14/12/92 ਨੂੰ ਨਾਮਧਾਰੀ ਬਾਬੇ ਹਰਿਆਣੇ ਤੋਂ ਆਏ ਸੀ ਜੋ ਸੱਪਾਂ ਦੇ ਕੱਟੇ ਦਾ ਇਲਾਂਜ ਕਰਦੇ ਸੀ। ਉਹਨਾਂ ਨੇ ਮੁੰਡੇ ਨੂੰ ਸੁੰਘ ਕੇ ਦਸਿਆ ਕਿ ਅਜੇ 10 ਪੈਸੇ ਗੰਧ ਬਾਕੀ ਹੈ। ਫੇਰ ਇਹਨਾਂ ਨੇ ਮੰਤਰਾਂ ਦਾ ਜਾਪ ਕੀਤਾ ਤੇ ਮੂੰਡੇ ਨੂੰ ਥਾਪੀ ਦੇ ਕੇ ਦਾਅਵਾ ਕੀਤਾ ਕਿ ਹੁਣ ਗੰਧ ਬਿਲਕੁਲ ਖਤਮ ਹੋ ਚੁੱਕੀ ਹੈ। ਅੱਜ ਫੇਰ ਸੰਗਰਾਂਦ ਨੂੰ ਇਕ 'ਅਖੌਤੀ ਸਿਆਣਾ' ਫਫੜੇ ਭਾਈ ਕਾ ਤੋਂ ਆਇਆ ਤੇ ਮੂੰਡੇ ਵਲ ਚੰਗੀ ਤਰਾਂ ਵੇਖਕੇ ਕਹਿਣ ਲੱਗਾ ਕਿ ਅਜੇ ਵੀ ਕੁਝ ਗੰਧ ਸਰੀਰ ਵਿਚ ਬਾਕੀ ਹੈ : ਫੇਰ ਉਸਨੇ ਦੋ ਪਿੱਪਲ ਦੇ ਪੱਤੇ ਮੰਗਵਾਏ ਜੋ ਕਿ ਉਸਦੇ ਲੜਕੇ ਦੇ ਕੰਨਾਂ ਵਿਚ ਪਾ ਦਿੱਤੇ। ਪੱਤਾ ਕੰਨ ਦੇ ਪਰਦੇ ਤੇ ਲੱਗਣ ਕਾਰਨ ਮੂੰਡੇ ਦੀ ਚੀਕ ਨਿਕਲ ਗਈ। ਇਸ ਤੇ ਮੁੰਡੇ ਦੇ ਪਾਪ ਕਿਹਾ ਕਿ ਮੈਂ ਪੱਤੇ ਹੌਲੀ-ਹੌਲੀ ਕੰਨਾਂ ਵਿਚ ਪਾ ਦਿੰਦਾ ਹਾਂ। ਤਾਂ ਮੂੰਡੇ ਦੇ ਬਾਂਪ ਨੇ ਪੱਤੇ ਕੰਨਾਂ ਵਿਚ ਪਾ ਦਿੱਤੇ। ਸਿਆਣਾ ਕਹਿੰਦਾ ਕਿ ਇਹ ਪੱਤੇ ਕੰਨਾਂ ਦਾ ਜ਼ਹਿਰ ਖਿੱਚ ਲੈਣਗੇ ਤੇ ਪੱਤੇ ਸੁੱਕ ਜਾਣਗੇ। ਪਰ ਪੱਤੇ ਫੇਰ ਵੀ ਸੁੱਕੇ ਨਹੀਂ। ਫੇਰ ਵੀ ਸਿਆਣਾ ਕਹਿੰਦਾ ਜਿਹੜੀ ਗੰਧ ਇਸਦੇ ਅੰਦਰ ਸੀ ਉਹ ਬਾਹਰ ਆ ਗਈ ਹੈ। ਤੇ ਦੇਸ਼ੀ ਨੁਸਖਿਆਂ ਦੀ ਲਿਸਟ ਦੇ ਕੇ ਕਹਿਣ ਲੱਗਾ ਕਿ ਮੁੰਡੇ ਨੂੰ ਦਵਾਈ ਨਾਲ ਹਰ ਰੋਜ ਨਹਾਉਣਾ ਹੈ ਅਤੇ ਰੋਜਾਨਾਂ ਕੱਪੜੇ ਬਦਲਣੇ ਹਨ। ਉਹ ਸਿਆਣੇ ਦੀਆਂ ਗੱਲਾਂ ਤਾਂ ਬਿਲਕੁਲ ਆਪਾ ਵਿਰੋਧੀ ਹਨ। ਪੱਤੇ ਕੱਢਣ ਵੇਲੇ ਤਾਂ ਕਹਿੰਦਾ ਸੀ ਕਿ ਗੰਧ ਖਤਮ ਹੋ ਗਈ ਹੈ ਤੇ ਨਾਲ ਹੀ ਜੜੀ ਬੂਟੀਆਂ ਦੀ ਸੂਚੀ ਦੇਗਿਆ/ਤੇ ਅਗਾਂਹ ਵਧੂ ਲੇਖਕ ਉਸ ਲਿਸਟ ਨੂੰ ਇਸ ਤਰਾਂ ਸਾਂਭੀ ਫਿਰਦਾ ਹੈ ਜਿਵੇਂ ਬਾਂਦਰੀ ਮਰੇ ਬੱਚੇ ਨੂੰ ਹਿੱਕ ਨਾਲ ਲਾਈ ਰੱਖਦੀ ਹੈ। ਸਾਡੇ ਵਲੋਂ ਗਲ ਕਰਨ ਤੇ ਬੰਬੀਰਾ ਜੀ ਇਹ ਕਹਿ ਕੇ ਗਲ ਟਾਲ ਗਿਆ ਕਿ ਖਬਰ ਲਿਖਣ ਵੇਲੇ ਮੇਰੇ ਕੋਲ ਐਨਕ ਨਹੀਂ ਸੀ ਹੋ ਸਕਦਾ ਹੈ ਕਿ ਕੋਈ ਗਲ ਗਲਤ ਲਿਖੀ ਗਈ ਹੋਵੇ ਅਤੇ ਕਿੰਨੀ ਹਾਸੋ ਹੀਣੀ ਗਲ ਹੈ ਉਹ ਕਹਿੰਦਾ ਹੈ ਕਿ ਕਸੂਰ ਮੇਰਾ ਨਹੀਂ ਮੇਰੀਆਂ ਐਨਕਾਂਦਾ ਹੈ। ਕਦੇ ਪੱਤਰ ਦੋਸ਼ ਲਾਉਂਦਾ ਹੈ ਅਤੇ ਕਦੇ ਸਤਿਨਾਮ ਦੇ ਘਰਦਿਆਂ ਤੇ ਦੋਸ਼ ਲਾ ਕੇ ਆਪਣੇ ਬਿਮਾਰ ਦਿਮਾਗ ਦਾ ਸਬੂਤ ਦੇ ਰਿਹਾ ਹੈ। ਇਹ ਹੈ ਸੱਪ ਲੜਨ ਦੀ ਅਤੇ ਗੰਧ ਪੈਦਾ ਹੋਣ ਦੀ ਗੈਰ ਵਿਗਿਆਨਕ ਘਟਨਾ ਦੀ ਅਗਾਂਹਵਧੂ ਲੇਖਕ ਪ੍ਰਚਾਰ ਕਹਾਣੀ ਦੀ ਅਸਲੀਅਤ।

ਯਾਨੀ ਕਿ ਅਸਲ ਵਿੱਚ ਇਹ ਇੱਕ ਲੜਕੇ ਦੇ ਦੋ ਵਾਰ ਸੱਪ ਲੜ ਜਾਣ ਦੀ ਇਕ ਸਾਧਾਰਨ ਘਟਨਾ ਸੀ ਜੋ ਕਿਸੇ ਨਾਲ ਵੀ ਵਾਪਰ ਸਕਦੀ ਹੈ ਬਾਕੀ ਸਾਰਾ ਕੁੱਝ ਲੜਕੇ ਦੇ ਮਨ ਵਿੱਚ ਡਰ ਜਾਣ ਕਰਕੇ ਪੈਦਾ ਹੋਇਆ ਵਹਿਮ ਸੀ ਜਾਂ 'ਬੁੱਧੀਜੀਵੀ' ਬਲਦੇਵ ਬੰਬੀਹੇ ਦੀ 'ਬੁੱਧੀ' ਦਾ ਕ੍ਰਿਸ਼ਮਾਂ। ●



# ਸਰਗਰਮੀਆਂ

ਤਰਕਸੀਲ ਸੁਸਾਇਟੀ ਪੰਜਾਬ (ਇਕਾਈ ਲਹਿਰਾਗਾਗਾ ਵਲੋਂ) 10 ਅਕਤੂਬਰ ਨੂੰ ਲਹਿਰਾਗਾਗਾ ਵਿਖੇ ਤਰਕਸ਼ੀਲ ਮੇਲ਼ਾ ਕਰਵਾਇਆ ਗਿਆ। ਬਿਸ ਮੇਲੇ ਵਿਚ ਨਾਟਕ ਮੰਡਲੀ ਲਹਿਰਾਗਾਗਾ ਵਲੋਂ ਨਾਟਕ ਦੇਵਪੁਰਸ਼ ਹਾਰ ਗਏ ਖੇਡਿਆ ਗਿਆ। ਕ੍ਰਿਸ਼ਨ ਬਰਗਾੜੀ ਵਲੋਂ ਜਾਦੂ ਦੇ ਟਰਿੱਕ ਦਿਖਾਏ ਗਏ ਅਤੇ ਦਰਸਾਇਆ ਗਿਆ ਕਿ ਜਾਦੂ ਇਕ ਕਲਾ ਹੈ। ਇਸ ਪਰੋਗਰਾਮ ਦੇ ਮੁਖ-ਮਹਿਮਾਨ ਤਰਕਸ਼ੀਲ ਦੇ ਸੰਪਾਦਕ ਬਲਵਿੰਦਰ ਬਰਨਾਲਾ ਵਲੋਂ ਲੋਕਾਂ ਨੂੰ ਸੰਬੋਧਿਤ ਹੁੰਦਿਆਂ ਦੱਸਿਆ ਗਿਆ ਕਿ ਸਾਡੀਆਂ ਮਾਨਸਿਕ ਸਮੱਸਿਆਵਾਂ ਪਿਛੇ ਕੀ ਕੀ ਮੁਦੇ ਕੰਮ ਕਰਦੇ ਹਨ। ਕਸਰਾਂ ਕਿਸੇ ਭੂਤਾਂ ਪ੍ਰੇਤਾਂ ਦੀ ਪ੍ਰਵੇਸ਼ਗੀ ਕਰਕੇ ਨਹੀਂ ਹੁੰਦੀਆਂ ਸਗੋਂ ਇਸ ਪਿਛੇ ਮਰੀਜ ਦੇ ਮਨ ਅੰਦਰ ਪਈ ਕੋਈ ਗੁੰਝਲ ਕੰਮ ਕਰ ਰਹੀ ਹੁੰਦੀ ਹੈ। ਜਸਰਾਜ ਧੌਲਾ ਤੇ ਸੰਗੀਤ ਮੰਡਲੀ ਛਾਜਲੀ ਵਲੋਂ ਗੀਤਾਂ ਦਾ ਪ੍ਰੋਗਰਾਮ ਪੇਸ਼ ਕੀਤਾ ਗਿਆ। ਸ਼੍ਰੀ ਪਰਮਵੇਦ ਪ੍ਰਧਾਨ ਇਕਾਈ ਲਹਿਰਾਗਾਗਾ ਵਲੋਂ ਲੋਕਾਂ ਦਾ ਧੰਨਵਾਦ ਕੀਤਾ ਗਿਆ। ਪ੍ਰੋਗਰਾਮ ਦੇ ਅੰਤ ਤੇ ਲੋਕਾਂ ਵਲੋਂ ਪੁੱਛੇ ਗਏ ਮਨ ਸਬੰਧੀ ਪ੍ਰਸ਼ਨਾਂ ਦੇ ਉੱਤਰ ਦਿਤੇ ਗਏ। ●

## ਮੈਜਿਕ ਸ਼ੋਅ

ਤਰਕਸ਼ੀਲ ਸੁਸਾਇਟੀ ਪੰਜਾਬ ਦੀ ਮੁਕਤਸਰ-ਲੱਖੇਵਾਲੀ ਇਕਾਈ ਵੱਲੋਂ ਸਰਕਾਰੀ ਹਾਈ ਸਕੂਲ ਚੱਕ ਸ਼ੇਰੇ ਵਾਲਾ ਵਿਖੇ ਬੱਚਿਆਂ ਦੇ ਮਨਾਂ 'ਚੋਂ ਵਹਿਮਾਂ-ਭਰਮਾਂ, ਅੰਧ ਵਿਸ਼ਵਾਸ਼ਾਂ, ਜਾਦੂ ਟੂਣਿਆਂ ਦਾ ਭੈਅ ਦੂਰ ਕਰਨ ਲਈ ਮੈਜਿਕ ਸ਼ੋਅ ਦਾ ਪ੍ਰੋਗਰਾਮ ਪੇਸ਼ ਕੀਤਾ ਗਿਆ। ਬ੍ਰਿਜ ਲਾਲ ਨੇ ਦਿਲਚਸਪ ਤੇ ਹੈਰਾਨ ਕਰ ਦੇਣ ਵਾਲੇ ਅਨੇਕਾਂ ਟ੍ਰਿਕਾਂ (ਦੁੱਧ ਗਾਇਬ ਕਰਨਾ, ਖਾਲੀ ਡੱਬੇ 'ਚੋਂ ਵਸਤਾਂ ਕੱਢਣਾ, ਗਲਾਸ ਗਾਇਬ ਕਰਨਾ, ਮੂੰਹ 'ਚੋਂ ਫੁੱਲ ਕੱਢਣਾ ਆਦਿ) ਨਾਲ ਬੱਚਿਆਂ ਦਾ ਖੂਬ ਮਨੋਰੰਜਨ ਕੀਤਾ। ਤਰਕਸ਼ੀਲ ਆਗੂ ਰਾਮ ਸਵਰਨ ਸਿੰਘ ਵਿਸਥਾਰ ਨਾਲ ਵਹਿਮਾਂ-ਭਰਮਾਂ, ਅੰਧਵਿਸ਼ਵਾਸਾਂ, ਜਾਦੂ-ਟੂਣਿਆਂ ਦਾ ਥੋਥਾਪਣ ਜਾਹਿਰ ਕੀਤਾ। ਉਹਨਾਂ ਭੂਤਾਂ-ਪ੍ਰੇਤਾਂ ਤੇ ਭੂਤਾਂ-ਪ੍ਰੇਤਾਂ ਨਾਂਲ ਸਬੰਧਤ ਕੇਸਾਂ ਬਾਰੇ ਵੀ ਵਿਸਥਾਰ ਨਾਲ ਜਾਣਕਾਰੀ ਦਿੱਤੀ। ਮੈਜਿਕ ਸ਼ੋਅ ਦੌਰਾਨ ਕ੍ਰਿਸ਼ਨ ਰੁਪਾਣਾ ਨੇ ਤਰਕਸ਼ੀਲ ਗੀਤ ਵੀ ਪੇਸ਼ ਕੀਤੇ। ਅੰਤ ਵਿੱਚ ਤਰਕਸ਼ੀਲ ਪੁਸਤਕਾਂ ਦੀ ਸਟਾਲ ਵੀ ਲਗਾਈ ਗਈ ਜਿੱਥੋਂ ਬੱਚਿਆਂ ਤੇ ਅਧਿਆਪਕਾਂ ਨੇ ਪੁਸਤਕਾਂ ਖਰੀਦੀਆਂ।

-ਕੇ. ਸੀ. ਰੁਪਾਣਾ, ਮੁਕਤਸਰ, ਲੱਖੇਵਾਲੀ ਇਕਾਈ।

## ਬਾਘੇ ਪੁਰਾਣੇ 'ਚ ਤਰਕਸ਼ੀਲ ਮੇਲਾ

26 ਸਤੰਬਰ, 92 ਨੂੰ ਤਰਕਸ਼ੀਲ ਸੁਸਾਇਟੀ ਦੀ ਬਾਘਾ ਪੁਰਾਣਾ ਇਕਾਈ ਵੱਲੋਂ ਵਿਸ਼ਾਲ ਤਰਕਸ਼ੀਲ ਮੇਲੇ ਦਾ ਆਯੋਜਨ ਕੀਤਾ ਗਿਆ ਜਿਸ 'ਚ ਪ੍ਰਸਿੱਧ ਨਾਟਕਕਾਰ ਗੁਰਸ਼ਰਨ ਭਾਅ ਜੀ ਦੇ ਡਰਾਮੇ, ਤਰਕਸ਼ੀਲਾਂ ਦਾ ਮੈਜਿਕ ਸ਼ੋਅ, ਗੀਤ, ਸੰਗੀਤ ਵਿਸ਼ੇਸ਼ ਖਿੱਚ ਦਾ ਕਾਰਣ ਸਨ। ਗੁਰਸ਼ਰਨ ਭਾ ਜੀ ਦੁਆਰਾ 'ਜਖਮੀ ਦਰਿਆ, 'ਪਲੈਨਿੰਗ ਆਦਿ ਨਾਟਕ ਖੇਡੇ ਗਏ ਜਿਹਨਾਂ ਨੇ ਦਰਸ਼ਕਾਂ ਨੂੰ ਖੂਬ ਟੂੰਬਿਆ। ਲੋਕਾਂ ਦੇ ਵਿਸ਼ਾਲ ਇਕੱਠ ਨੂੰ ਸੰਬੋਧਨ ਕਰਦਿਆਂ ਗੁਰਸ਼ਰਨ ਭਾਅ ਜੀ ਨੇ ਅਜੋਕੇ ਸਮੇਂ 'ਚ ਲੋਕ-ਪੱਖੀ ਸਭਿਆਚਾਰਕ, ਤਰਕਸ਼ੀਲ ਮੇਲਿਆਂ ਦੀ ਲੋੜ ਤੇ ਜੋਰ ਦਿੰਦਿਆਂ ਲੋਕਾਂ ਨੂੰ ਸ਼ਹੀਦਾਂ ਦੇ ਸੁਪਨੇ ਸਾਕਾਰ ਕਰਨ ਲਈ ਇਕਮੁੱਠ ਹੋ ਕੇ ਚੰਗੇ ਸਮਾਜ, ਰਾਜ ਦੀ ਸਿਰਜਣਾ ਵੱਲ ਵਧਣ ਦੀ ਅਪੀਲ ਕੀਤੀ। ਤਰਕਸ਼ੀਲ ਆਗੂਆਂ ਵੱਲੋਂ ਵਿਖਾਏ ਗਏ ਮੈਜਿਕ ਟ੍ਰਿਕਾਂ ਨੇ ਦਰਸ਼ਕਾਂ ਦਾ ਖੂਬ ਮਨੋਰੰਜਨ ਕੀਤਾ। 'ਜਾਦੂ ਇਕ ਕਲਾ ਹੈ' ਇਹ ਦਰਸਾਉਣ ਲਈ ਕੀਤੇ ਗਏ ਮੈਜਿਕ ਸ਼ੋਅ 'ਚ ਤਰਕਸ਼ੀਲਾਂ ਨੇ ਉੱਚ ਪਾਏ ਦੀ ਕਲਾ ਦਾ ਪ੍ਰਦਰਸ਼ਨ ਕੀਤਾ। ਤਰਕਸ਼ੀਲ ਸੁਸਾਇਟੀ ਪੰਜਾਬ ਦੇ ਸੀਨੀਅਰ ਆਗੂ ਮਾਸਟਰ ਰਾਜਿੰਦਰ ਸਿੰਘ ਨੇ ਆਪਣੇ ਪ੍ਰਧਾਨਗੀ ਭਾਸ਼ਨ 'ਚ ਲੋਕਾਂ ਨੂੰ ਵਹਿਮਾਂ ਭਰਮਾਂ, ਕਿਸਮਤ-ਕਰਮਾਂ 'ਚੋਂ ਨਿਕਲ ਕੇ ਵਿਗਿਆਨਕ ਸੋਚ ਅਪਨਾਉਣ ਦੀ ਅਪੀਲ ਕੀਤੀ। ਉਹਨਾਂ

ਇਸ ਕਾਜ ਦੀ ਪੂਰਤੀ ਲਈ ਅਧਿਆਪਕ ਵਰਗ ਨੂੰ ਤਰਕਸ਼ੀਲਤਾ ਦੇ ਪ੍ਰਚਾਰ ਲਈ ਸਹਿਯੋਗ ਦੇਣ ਲਈ ਆਖਿਆ। ਪ੍ਰੋਗਰਾਮ ਦੇ ਅੰਤ ਤਰਕਸ਼ੀਲ ਸਾਹਿਤ ਦੀ ਸਟਾਲ ਲਗਾਈ ਗਈ।

-ਮੁਕੰਦ ਕਮਲ, ਇਕਾਈ ਬਾਘਾ ਪੁਰਾਣਾ।

## ਅਖੌਤੀ ਸਿਆਣੇ ਦਾ ਪਰਦਾਫਾਸ਼

ਪਿਛਲੇ ਦਿਨੀਂ ਜਲੰਧਰ ਦੇ ਬੁੱਢਾ ਮਾਲੀ ਗਰਾਊਂਡ ਭਾਰਗੋ ਕੈਂਪ ਵਿਚ ਇਕ ਅਖੌਤੀ ਸਿਆਣਾ ਆਇਆ ਜੋ ਲੋਕਾਂ ਨੂੰ ਇਕ ਸਧਾਰਨ ਚਲਾਕੀ ਨਾਲ ਗੁੰਮਰਾਹ ਕਰ ਰਿਹਾ ਸੀ। ਉਹ ਲੋਕਾਂ ਨੂੰ ਉਲਟੀ ਕਰਾ ਕੇ ਉਹਨਾਂ ਦੇ ਮੂੰਹ 'ਚੋਂ ਤਵੀਤ ਕੱਢਦਾ ਸੀ। ਉਹ ਇਸ ਕਾਰਵਾਈ ਨੂੰ ਆਪਣਾ ਚਮਤਕਾਰ ਦੱਸਕੇ ਲੋਕਾਂ ਦੀ ਲੁੱਟ-ਖਸੁੱਟ ਕਰ ਰਿਹਾ ਸੀ। ਜਿਸ ਤਰ੍ਹਾਂ ਕਿ ਅਕਸਰ ਹੀ ਹੁੰਦਾ ਹੈ ਸਾਡੇ ਲੋਕ ਲਾਈਲੱਗਤਾ ਦਾ ਪੱਲਾ ਫੜਦੇ ਹੋਏ ਹਰ ਗੱਲ ਨੂੰ ਬਿਨਾਂ ਸੋਚੇ ਸਮਝੇ ਸੱਚ ਮੰਨ ਬੈਠਦੇ ਹਨ। ਅਚਾਨਕ ਮੇਰੇ ਉੱਥੇ ਪਹੁੰਚਣ ਤੇ ਮੈਂ ਉਸਨੂੰ ਚੈਲਿੰਜ ਕੀਤਾ ਤੇ ਲੋਕਾਂ ਨੂੰ ਸਾਰੀ ਅਸਲੀਅਤ ਦੱਸੀ।

ਉਹ ਇਕ ਤਵੀਤ ਆਪਣੇ ਸੱਜੇ ਹੱਥ ਦੀ ਹਥੇਲੀ 'ਚ ਛੁਪਾ ਲੈਂਦਾ ਸੀ ਤੇ ਉਸੇ ਹੱਥ ਦੀਆਂ ਦੋ ਉਂਗਲਾਂ ਅਗਲੇ ਦੇ ਸੰਘ ਵਿਚ ਮਾਰ ਕੇ ਕਾਗਜ਼ ਉਪਰ ਉਲਟੀ ਕਰਵਾ ਦਿੰਦਾ ਸੀ ਤੇ ਨਾਲ ਹੀ ਹੱਥ 'ਚ ਲੁਕੋਇਆ ਤਵੀਤ ਕਾਗਜ਼ ਉਪਰ ਫੁਰਤੀ ਨਾਲ ਰੱਖ ਦਿੰਦਾ। ਲੋਕਾਂ ਨੂੰ ਉਸਦੇ ਪਾਖੰਡ ਦੀ ਅਸਲੀਅਤ ਤੋਂ ਜਾਣੂ ਕਰਵਾਕੇ ਮੈਂ ਉਸ ਅਖੌਤੀ ਸਿਆਣੇ ਨੂੰ ਉਥੋਂ ਚਲਦਾ ਕੀਤਾ।

ਰਰਦੀਪ ਸਿੰਘ (ਜਾਦੂਗਰ)
ਆਬਾਦਪੁਰਾ, ਜਲੰਧਰ

## ਦੁਸਹਿਰੇ ਦੇ ਮੇਲੇ ਤੇ ਜਾਦੂ-ਟ੍ਰਿਕ

ਇਕਾਈ ਦੁਰਾਹਾ ਵਲੋਂ ਦੁਸਹਿਰੇ ਦੇ ਮੇਲੇ ਵਿਚ ਜਾਦੂ ਦੇ ਟਰਿਕ ਦਿਖਾਏ ਗਏ ਜਿੰਨਾਂ ਨੂੰ ਦਰਸ਼ਕਾਂ ਬੜੀ ਉਤਸੁਕਤਾ ਨਾਲ ਦੇਖਿਆ। ਸਾਥੀ ਦਲਬੀਰ ਸਿੰਘ ਪ੍ਰਧਾਨ ਇਕਾਈ ਲੁਧਿਆਣਾ ਜੋ ਉਚੇਚੇ ਤੌਰ ਤੇ ਪੁਜੇ ਸਨ। ਲੋਕਾਂ ਨੂੰ ਦੱਸਿਆ ਕਿ ਜਾਦੂ ਕੇਵਲ ਹੱਥ ਦੀ ਕਲਾ ਹੈ ਕੋਈ ਗੈਬੀ ਸ਼ਕਤੀ ਨਹੀਂ। ਉਹਨਾਂ ਲੋਕਾਂ ਨੂੰ ਅੰਧਵਿਸ਼ਵਾਸ਼ ਨੂੰ ਤਿਆਗਣ ਦਾ ਸੱਦਾ ਦਿੱਤਾ। ਇਕਾਈ ਦੇ ਪ੍ਰਚਾਰ ਸਕੱਤਰ ਜਗਤਾਰ ਸਿੰਘ ਅਤੇ ਕੈਸ਼ੀਅਰ ਗੁਰਚਰਨ ਸਿੰਘ ਵਲੋਂ ਪਰੋਗਰਾਮ ਨੂੰ ਤਰਤੀਬ ਦੇਣ ਲਈ ਉਚੇਰੀ ਭੂਮਿਕਾ ਨਿਭਾਈ।

ਰਾਜਿੰਦਰ ਦੋਰਾਹਾ (ਪ੍ਰਧਾਨ)

ਭਾਵੇਂ ਜੀਵਨ ਵਿੱਚ ਆਈਨਸਟਾਈਨ ਨੂੰ ਬੜੇ ਦੁੱਖ ਉਠਾਉਣੇ ਪਏ, ਉਸ ਨੂੰ ਨਿੰਦਿਆ ਗਿਆ, ਉਸ ਦਾ ਮਖੌਲ ਉਡਾਇਆ ਗਿਆ, ਉਸਨੂੰ ਜਲਾਵਤਨ ਹੋਣਾ ਪਿਆ ਤੇ ਉਸ ਨੂੰ ਮਾਰਨ ਦੀਆਂ ਧਮਕੀਆਂ ਦਿੱਤੀਆਂ ਗਈਆਂ। ਪਰ ਉਹ ਹਮੇਸ਼ਾਂ ਸਬਰ ਤੇ ਸ਼ਾਂਤੀ ਵਿੱਚ ਰਿਹਾ ਤੇ ਕੁਤ੍ਰਿੱਤਣ ਉਸ ਦੇ ਨੇੜੇ ਨਾ ਢੁਕੀ। ਜਦੋਂ ਸਾਰਾ ਸੰਸਾਰ ਉਸ ਨੂੰ ਦੌਲਤ, ਪੁਰਸਕਾਰ ਤੇ ਮਾਣ ਦੇ ਰਿਹਾ ਸੀ ਉਹ ਹਲੀਮੀ ਨਾਲ ਆਪਣੇ ਪ੍ਰਤੀ ਸੱਚਾ ਰਿਹਾ ਤੇ ਪੁੱਛਦਾ ਰਿਹਾ," ਮੈਂ ਕੀ ਕੀਤਾ ਹੈ ?"

ਉਹ ਸੋਚਦਾ ਸੀ, ਕਿਸੇ ਪ੍ਰਾਣੀ ਦਾ ਵਿਅਕਤੀਗਤ ਰੂਪ ਵਿੱਚ ਮੁੱਲ ਦਿਮਾਗੀ ਕਸਰਤ ਕਰਕੇ ਨਹੀਂ ਸਗੋਂ ਉਸ ਦੀ ਮਾਨਵਤਾ ਪ੍ਰਤੀ ਸੇਵਾ ਕਰਕੇ ਪੈਂਦਾ ਹੈ।

—●—

## ਪੜ੍ਹੋ ! ਪੜ੍ਹੋ !!

**ਤਰਕਸ਼ੀਲ ਸੁਸਾਇਟੀ ਪੰਜਾਬ ਦੁਆਰਾ ਪ੍ਰਕਾਸ਼ਿਤ ਨਵੀਆਂ ਪੁਸਤਕਾਂ......'ਤੇ ਫਿਰ ਅੱਗ ਲੱਗਣੋਂ ਬੰਦ ਹੋ ਗਈ' ਤੇ 'ਦੁਆਇਆਂ ਨੂੰ ਹਾਰ' ਛੱਪ ਕੇ ਆ ਚੁੱਕੀਆਂ ਹਨ। ਬੁੱਕ ਸਟਾਲਾਂ ਜਾਂ ਤਰਕਸ਼ੀਲ ਮੈਂਬਰਾਂ ਤੋਂ ਲੈ ਕੇ ਪੜ੍ਹੋ !!**



# ਸੰਪਾਦਕ ਦੀ ਡਾਕ

● ਨਵੰਬਰ-ਦਸੰਬਰ ਅੰਕ 92 ਕਾਬਲੇ ਤਾਰੀਫ ਸੀ। ਰਜਿੰਦਰ ਭਦੌੜ ਦੀ ਪੁਨਰ ਜਨਮ ਬਾਰੇ ਕੇਸ ਰਿਪੋਰਟ ਦੀ ਅਸਲੀਅਤ ਲਈ ਉਹਨਾਂ ਦਾ ਧੰਨਵਾਦ ਕਰਨਾ। ਰਾਜਪਾਲ ਜੀ ਦਾ ਵਿਗਿਆਨ ਲੋਕ-3 ਸਲਾਘਾਯੋਗ ਰਚਨਾ ਰਹੀ। ਵਿਗਿਆਨ ਲੋਕ ਨੂੰ ਰਸਾਲੇ ਵਿੱਚ ਥੋੜਾ ਹੋਰ ਸਥਾਨ ਦਿਓ।

ਨੱਛਤਰਪਾਲ ਸਿੰਘ

● ਚਿਰ ਪੁਰਾਣਾ ਪਾਠਕ ਹਾਂ ਤਰਕਸ਼ੀਲ ਤਾਂ ਭਾਵੇਂ ਪਹਿਲਾ ਵੀ ਸਾਂ ਪਰੰਤੂ ਪਰਚੇ ਨੇ ਸੇਧ/ਦਿਸ਼ਾ ਦਿੱਤੀ ਹੈ। ਮੀਆਂ ਮਿੱਠੂ ਬਣਨ ਵਾਲੀ ਗੱਲ ਨਹੀਂ, ਸਚਾਈ ਏ ਕਿ ਪਰਚੇ ਦਾ ਮੈਟਰ ਕੁਝ ਕੁ ਚੇਤਨ ਬੁਧੀ ਵਾਲੇ ਲੋਕਾਂ ਨੂੰ ਹੀ ਪਚਦਾ ਹੈ।

ਧਾਰਮਿਕ ਬੰਧਨਾ ਤੋਂ ਉਪਰ ਉਠਕੇ ਸ਼ਾਦੀ ਦੇ ਬੰਧਨ ਚ, ਬਝਣ ਦੇ ਇਛਕ ਇੱਕ ਦੂਜੇ ਦੇ ਸੰਪਰਕ ਵਿੱਚ ਕਿਸ ਤਰਾਂ ਆ ਸਕਦੇ ਹਨ ? ਜਾਂ ਕੁਝ ਮੈਟਰੀਮੋਨੀਅਲ ਛਾਪਣਾ ਸ਼ੁਰੂ ਕਰੋ। ਪਰਚੇ ਦਾ ਆਰਥਿਕ ਪੱਖ ਵੀ ਮਜਬੂਤ ਹੋਵੇਗਾ।

ਦਿਲਰਾਜ ਕੁਮਾਰ
ਪਿੰਡ ਤੇ ਡਾਕ. ਸੀਕਰੀ (ਹੁਸ਼ਿਆਰਪੁਰ)

ਸਾਥੀ ਜੀ ਤਰਕਸ਼ੀਲ ਵਿਚ ਮੈਟਰੀਮੋਨੀਅਲ ਛਪਦੇ ਹਨ ਜਦ ਵੀ ਆਉਂਦੇ ਹਨ ਬਾ-ਸਰਤ ਏ ਕਿ ਉਹ ਜਾਤ ਰਹਿਤ, ਧਰਮ ਰਹਿਤ ਵਿਆਹ ਦੀ ਬਿਨਾਂ ਰਸਮਾਂ ਤੋਂ ਪੈਰਵੀ ਕਰਦੇ ਹੋਣ।

● ਤਰਕਸ਼ੀਲ ਪੜ੍ਹਨ ਨਾਲ 'ਬਾਬਿਆਂ' ਤੋਂ ਵਿਸਵਾਸ਼ ਘਟਿਆ ਹੈ। ਤਰਕਸ਼ੀਲ ਨੂੰ ਤੁਸੀਂ ਦੋ ਮਹੀਨਿਆਂ ਦੀ ਦੀ ਬਜਾਏ ਮਹੀਨੇ ਬਾਅਦ ਹੀ ਕੱਢਿਆ ਕਰੋ। ਇਨ੍ਹੀ ਉਡੀਕ ਵੀ ਨਹੀਂ ਹੁੰਦੀ ਤੁਹਾਡੀ ਕਿਤਾਬ ਮਨੋਰੋਗ ਕਾਰਨ ਅਤੇ ਇਲਾਜ ਪੜ੍ਹੀ ਬਹੁਤ ਪਸੰਦ ਆਈ। ਮੇਰੇ ਘਰਦੇ ਕਹਿੰਦੇ ਹਨ ਕਿ ਮੀਟ ਖਾਣ ਵਾਲਿਆਂ ਨੂੰ ਉਪਰ ਜਾ ਕੇ ਲੇਖਾ ਦੇਣਾ ਪੈਂਦਾ ਹੈ ਆਪਦਾ ਕੀ ਖਿਆਲ ਹੈ ?

ਜਸਵਿੰਦਰ ਵਰਮਾਂ ਦਿਓਣ ਬਠਿੰਡਾ

ਸਾਥੀ ਜੀ ਮੀਟ ਤਾਂ ਇੱਕ ਅਜਿਹੀ ਖੁਰਾਕ ਹੈ ਜਿਹੜੀ ਸਰੀਰ ਦੀ ਲੋੜ ਵਾਲੇ ਸਾਰੇ ਤੱਤ ਰੱਖਦੀ। ਸਰੀਰ ਵਿਗਿਆਨੀ ਤਾਂ ਸਗੋਂ ਇਸਦੇ ਖਾਣ ਵਾਲਿਆਂ ਨੂੰ ਮਹੱਤਵ ਦਿੰਦੇ ਹਨ। ਵਿਗਿਆਨਿਕ ਥਿਊਰੀ ਅਗਲੇ ਜਨਮ ਦੀ ਥਿਊਰੀ ਨੂੰ ਹੀ ਰੱਦ ਕਰਦੀ ਹੈ ਤੇ ਫਿਰ ਲੇਖਾ ਕਿਥੇ ?

● ਮੈਂ ਤਰਕਸ਼ੀਲ ਦੇ ਪਿਛਲੇ ਕਈ ਅੰਕ ਲੈ ਕੇ ਪੜ੍ਹੇ, ਗਿਆਨ ਵਿੱਚ ਬਹੁਤ ਵਾਧਾ ਹੋਇਆ। ਲੋਕਾਂ ਦੇ ਮਨਾਂ ਅੰਦਰੋਂ ਭੂਤਾਂ-ਪ੍ਰੇਤਾਂ ਦੇ ਡਰ ਕੱਢਣ ਦਾ ਯਤਨ ਬਹੁਤ ਕਰੀਦਾ ਹੈ ਪ੍ਰੰਤੂ ਇਹਨਾਂ ਪ੍ਰਤੀ ਡਰ ਕੁੱਝ ਜਿਆਦਾ ਹੀ ਭਰਿਆ ਪਿਆ ਹੈ। ਤਰਕਸ਼ੀਲ ਸੁਸਾਇਟੀ ਪੰਜਾਬ ਨੂੰ ਇਸ ਏਰੀਏ ਵਿੱਚ ਵੀ ਆਪਣਾ ਪ੍ਰੋਗਰਾਮ ਕਰਨਾ ਚਾਹੀਦਾ ਹੈ। ਮੈਂ ਚਾਹੁੰਦਾ ਹਾਂ ਕਿ ਆਪ ਨਾਲ ਸੰਪਰਕ ਕਰਕੇ ਮੈਂ ਲੋਕਾਂ ਨੂੰ ਵਹਿਮਾਂ ਭਰਮਾਂ ਚੋਂ ਕੱਢਣ ਲਈ ਯੋਗਦਾਨ ਪਾਵਾਂ। ਤੁਸੀਂ ਡਾ. ਕਾਵੂਰ ਦੀਆਂ 23 ਸ਼ਰਤਾਂ ਹਰ ਰਸਾਲੇ ਦੇ ਪਿੱਛੇ ਜਰੂਰ ਦਿਆ ਕਰੋ।

ਜਗਦੀਪ ਦਿਲੋਂ
ਭਗਵਾਨਪੁਰ (ਹੀਂਗਣਾ) ਜਿਲਾ ਮਾਨਸਾ।

● ਕੁੱਝ ਅਖਬਾਰ ਚਮਤਕਾਰਾਂ ਵਾਰੇ ਲਿਖਦੇ ਹਨ ਜਿਸ ਤਰਾਂ ਪੰਜਾਬ ਕੇਸਰੀ, ਵਿੱਚ ਅਮਰੀਕਾ ਦੇ ਪ੍ਰਾਂਤ ਵਰਜੀਨੀਆਂ ਵਿਚਲੀ ਇੱਕ ਪਰਾਭੌਤਿਕ ਘੋੜੀ ਬਾਰੇ ਰਿਪੋਰਟ ਛਪੀ। ਪ੍ਰੋਫੈਸਰ ਜੌਨ ਸਕਾਰ ਨੇ ਨੇ ਇਸ ਪਰਾਸ਼ਕਤੀ ਵਾਲੀ ਘੋੜੀ ਦਾ ਖੰਡਨ ਵੀ ਕੀਤਾ ਹੈ। ਪਤਾ ਨਹੀਂ ਅਖਬਾਰ ਅਜਿਹੇ ਝੂਠ ਕਿਉਂ ਛਾਪਦੇ ਹਨ ਤਰਕਸ਼ੀਲ ਰਸਾਲੇ ਲਈ ਪਾਠਕਾਂ ਤੋਂ ਅਜਿਹੀ ਚਰਚਾ ਸਬੰਧੀ ਖਤ ਮੰਗੇ ਜਾਣ।

ਗੁਰਮੇਲ ਸਿੰਘ, 7CC
ਤਹਿ: ਪਦਮਪੁਰ (ਸ੍ਰੀ ਗੰਗਾ ਨਗਰ)

● ਸੋਹਣੀ ਦਿੱਖ ਤੇ ਟਾਇਟਲ ਨੇ ਤਾਂ
ਲਿਆ ਲੋਕਾਂ ਨੂੰ ਕੀਲ ।
ਵਧਦਾ ਜਾਏ, ਘਰ ਕਰਦਾ ਜਾਏ,
ਲੋਕਾਂ 'ਚ ਤਰਕਸ਼ੀਲ !!

ਡਾ. ਮੀਤ ਲੁਠੇੜੀ (ਰੋਪੜ)

# ਕਿੱਤੇ ਦੀ ਚੋਣ

ਅਸੀਂ ਹਮੇਸ਼ਾ ਹੀ ਉਹ ਕਿੱਤਾ ਪ੍ਰਾਪਤ ਨਹੀਂ ਕਰ ਸਕਦੇ ਜਿਸ ਬਾਰੇ ਸਾਡਾ ਵਿਸ਼ਵਾਸ਼ ਹੁੰਦਾ ਹੈ ਕਿ ਅਸੀਂ ਬਣੇ ਹਾਂ। ਸਮਾਜ ਵਿਚ ਸਾਡੇ ਸੰਬੰਧ ਕੁਝ ਹੱਦ ਉਦੋਂ ਹੀ ਸਥਾਪਤ ਹੋਣੇ ਸ਼ੁਰੂ ਹੋ ਚੁੱਕੇ ਹੁੰਦੇ ਹਨ ਜਦੋਂ ਹਾਲੇ ਅਸੀਂ ਇਨ੍ਹਾਂ ਨੂੰ ਨਿਸਚਿਤ ਕਰਨ ਦੀ ਸਥਿਤੀ ਵਿਚ ਨਹੀਂ ਹੁੰਦੇ। ਕਿੱਤੇ ਦੀ ਚੋਣ ਕਰਨ ਲੱਗਿਆਂ, ਜੇ ਚੋਣ ਝੂਠੇ ਵਿਚਾਰਾਂ 'ਤੇ ਅਧਾਰਿਤ ਹੋਵੇ ਤਾਂ 'ਸਵੈਧੋਖੇ' ਦਾ ਸ਼ਿਕਾਰ ਹੋ ਜਾਣਾ ਸੌਖਾ ਹੈ। ਨੌਜਵਾਨਾਂ ਲਈ, ਜਿੰਨਾਂ ਨੇ ਹਾਲੇ ਕੋਈ ਪੱਕੇ ਅਸੂਲ, ਕੋਈ ਮਜ਼ਬੂਤ ਅਡੋਲ ਵਿਸ਼ਵਾਸ਼ ਨਹੀਂ ਹੁੰਦੇ, ਅਤਿਅੰਤ ਖਤਰਨਾਕ ਕਿੱਤੇ ਉਹ ਹਨ, 'ਜਿੰਨਾਂ ਦਾ ਏਨਾ ਸੰਬੰਧ ਖੁਦ ਜ਼ਿੰਦਗੀ ਨਾਲ ਨਹੀਂ ਹੁੰਦਾ ਜਿੰਨਾ ਅਮੂਰਤ ਸਚਾਈਆਂ ਨਾਲ ਹੁੰਦਾ ਹੈ।' ਜੇ ਇਕ ਵਿਅਕਤੀ ਕੇਵਲ ਆਪਣੇ ਲਈ ਕੰਮ ਕਰਦਾ ਹੈ, ਉਹ ਸ਼ਾਇਦ ਇਕ ਪ੍ਰਸਿੱਧ ਵਿਦਵਾਨ, ਇਕ ਵੱਡਾ ਸੰਤ, ਇਕ ਸ਼ਾਨਦਾਰ ਕਵੀ, ਤਾਂ ਬਣ ਸਕਦਾ ਹੈ। ਪਰ ਉਹ ਇਕ ਪ੍ਰੀਪੂਰਨ ਸੱਚਮੁੱਚ ਹੀ ਮਹਾਨ ਮਨੁੱਖ ਨਹੀਂ ਬਣ ਸਕਦਾ। ਮਨੁੱਖ ਆਪਣੇ ਸਾਥੀ ਮਨੁੱਖਾਂ ਦੀ ਪਰੀਪੂਰਨਤਾ ਲਈ, ਭਲਾਈ ਲਈ ਕੰਮ ਕਰਦਿਆਂ ਹੀ ਆਪਣੀ ਪੂਰਨਤਾ ਪ੍ਰਾਪਤ ਕਰ ਸਕਦਾ ਹੈ।

—ਮਾਰਕਸ

If Undelivered, Please Return to :

TARKSHEEL

Post Box No. 22

BARNALA-148101.

PRINTED MATTER

To.......................................

.......................................

.......................................